ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 111   ਸਾਲ 10   6 ਮਾਰਚ 2019 (ਮਾਸਿਕ, ਪੰਜਾਬੀ)   ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

**ਅੰਦਰ ਪੜ੍ਹੋ ਸੰਪਾਦਕੀ**

ਸਿੱਖਾਂ ਦੀ ਇਹ ਤਰਾਸਦੀ ਹੈ ਕਿ ਉਹ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਗ੍ਰੰਥ ਸਾਹਿਬ ਜੀ ਵਿਚਲੇ ਸੰਦੇਸ਼ ਨੂੰ ਨਾ ਕਬੂਲਦੇ ਹੋਏ, ਦਰ-ਦਰ ਭਟਕਣ ਨੂੰ ਤਰਜੀਹ ਦੇ ਰਹੇ ਹਨ।

## ਸਿੱਖਾਂ ਦੀ ਤਰਾਸਦੀ

ਸਿੱਖਾਂ ਦੀ ਤਰਾਸਦੀ ਲੱਭ ਲਏ ਦਰ ਅਨੇਕ।
ਸ਼ਬਦ ਗੁਰੂ 'ਤੇ ਰੱਖਦੇ ਪੂਰੀ ਨਹੀਂ ਉਹ ਟੇਕ।
ਅਫ਼ਸੋਸ ਸਿੱਖ ਨੇ ਭੁੱਲ ਰਹੇ ਸਿੱਖੀ ਦਾ ਕਿਰਦਾਰ।
ਦਰ-ਦਰ ਫਿਰਦੇ ਭਟਕਦੇ ਛੱਡ ਸੱਚਾ ਦਰਬਾਰ।
ਡੇਰਿਆਂ ਵੱਲ ਨੂੰ ਜਾਂਵਦੇ ਸਿੱਖ ਵਹੀਰਾਂ ਘੱਤ।
ਧੀਆਂ ਭੈਣਾਂ ਦੀ ਆਪ ਹੀ ਤੁਸੀਂ ਲੁਟਾਉਂਦੇ ਪੱਤ।
ਦੁਨੀਆਂ ਮੰਨੇ ਗੁਰੂ ਗ੍ਰੰਥ ਨੂੰ ਤੁਸੀਂ ਮਨਾਉਂਦੇ ਪੀਰ।
ਬਾਬੇ ਨਾਨਕ ਦੇ ਸਿਖੋ ਤੁਸੀਂ ਖਿੱਚ ਲਈ ਨਵੀਂ ਲਕੀਰ।
ਗੁਰੂ ਦਾ ਲੰਗਰ ਭੁੱਲਕੇ ਤੁਸੀਂ ਪੁਕਾਉਂਦੇ ਰੋਟ।
ਕਿਸੇ ਵੈਰੀ ਨੇ ਪਾ ਦਿੱਤੀ ਤੁਹਾਡੇ ਮਨ ਵਿੱਚ ਖੋਟ।
ਦੇਵੀ ਦੇ ਚਾਲਿਆਂ 'ਤੇ ਜਾਂਵਦੇ ਗੁਰੂ-ਧਾਮਾਂ ਨੂੰ ਛੱਡ।
ਗੁਰਬਾਣੀ ਨੇ ਇਨ੍ਹਾਂ ਦਾ ਦਿੱਤਾ ਸੀ ਫਸਤਾ ਵੱਢ।
ਟੂਣੇ-ਟਾਮਣ ਕਰਨ ਦਾ ਅਜੇ ਨਾ ਛੱਡਿਆ ਵਹਿਮ।
ਬਿੱਲੀ ਦਾ ਰਸਤਾ ਕੱਟਣਾ ਅਤੇ ਛਿੱਕ ਦਾ ਵਹਿਮ ਹੈ ਕਾਇਮ।
ਦੇਹਧਾਰੀ ਪਾਖੰਡੀਆਂ ਨੂੰ ਤੁਸੀਂ ਬਣਾ ਲਿਆ ਰੱਬ।
ਧੁਰ ਦੀ ਬਾਣੀ ਨੂੰ ਜਾਣ-ਬੁੱਝ ਕੇ ਕਰ ਦਿੱਤਾ ਹੈ ਰੱਦ।
ਕਰਮ-ਕਾਂਡਾਂ ਦੇ ਉਸੇ ਤਰ੍ਹਾਂ ਹੀ ਕਰਕੇ ਆ ਰਹੇ ਤੁਸੀਂ ਪਾਖੰਡ।
ਮੜ੍ਹੀਆਂ, ਸ਼ਨੀ ਦੇਵਤਾ, ਨਾਗਾਂ, ਮੁੰਦੀਆਂ ਦੀ ਚੁੱਕੀ ਹੋਈ ਏ ਪੰਡ।
ਉਤੋਂ ਦਿਖਾਵਾ ਗੁਰੂ ਗ੍ਰੰਥ ਦਾ, ਪਰ ਅੰਦਰੋਂ ਨਹੀਂ ਏ ਖਿੱਚ।
ਤੁਸੀਂ ਦਰ-ਦਰ ਤੇ ਮੱਥੇ ਟੇਕਣਾ ਲਿਖ ਲਿਆ ਲੇਖਾਂ ਵਿੱਚ।
ਬਿਪਰਵਾਦੀ ਰੀਤਾਂ ਨੂੰ ਜਿਹਨਾਂ ਗੁਰੂਆਂ ਸੀ ਕੀਤਾ ਰੱਦ।
ਘਸੇ-ਪਿੱਟੇ ਰਿਵਾਜਾਂ ਨੂੰ ਕਰਦੇ ਹੋ ਤੁਸੀਂ ਹੱਦੋਂ ਵੱਧ।
ਡਿਗਰੀਆਂ ਵਾਲੇ ਬਾਬਿਆਂ ਦਾ ਕਰਦੇ ਜਿਆਦਾ ਮੋਹ।
ਬਾਬੇ ਨਾਨਕ ਨਾਲ ਨਸੀਬ ਤੁਸੀਂ ਕਰ ਰਹੇ ਹੋ ਵੱਡਾ ਧ੍ਰੋਹ।

*ਪ੍ਰਿੰ: ਨਸੀਬ ਸਿੰਘ 'ਸੇਵਕ'*
*9465216530*

◊◊◊◊◊◊◊◊◊◊◊◊◊◊◊

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**
ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com / bhaiditsinghpatrika@yahoo.com

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

## ❀ ਸੌੜੀ ਸਿਆਸਤ ❀

ਡੰਡੇ, ਕਈ ਲੱਗਣ ਤਾਂ ਹੀ ਬਣੇ ਭਾਈ,
ਇੱਕ ਡੰਡੇ ਦੀ ਬਣਦੀ ਨਹੀਂ ਪੌੜੀ।
ਸਾਰੇ ਦੇਸ਼ ਵਿੱਚ ਵੱਸਦੇ ਕਈ ਫਿਰਕੇ,
ਸਿਆਸਤ, ਨੇਤਾ ਇਹ ਕਰਦੇ ਕਿਉਂ ਸੌੜੀ।
ਮਿਹਨਤ ਨਾਲ ਰਲਕੇ ਸਭ ਨੇ ਖੀਰ ਰਿੰਨੀ,
ਜ਼ਹਿਰ ਧੂੜ ਕੇ ਕਰੇ ਕੋਈ ਕਿਉਂ ਕੌੜੀ?
ਲੱਖਾਂ ਰੁੱਖ ਜੇ ਕੈਲਵੀ ਵੱਢ ਸੁੱਟੇ,
ਫਾਇਦਾ ਕੀ ਜੇ ਹੋਈ ਇੱਕ ਸੜਕ ਚੌੜੀ?

----- 0 -----

## ❀ ਹੁਣ ਜਾਗਦੇ ਕਿਉਂ ਨਹੀਂ? ❀

ਜੋ ਕੁੱਝ ਦਿੱਸਦਾ ਸਾਫ ਹੈ ਅੰਨ੍ਹਿਆਂ ਨੂੰ,
ਕਿਉਂ ਨਹੀਂ ਦਿੱਸਦਾ ਉਹ ਸੁਜਾਖਿਆਂ ਨੂੰ?
ਭ੍ਰਿਸ਼ਟਾਚਾਰ, ਕਾਨੂੰਨ ਦੀ ਬੇਅਦਬੀ,
ਕਿਉਂ ਨਹੀਂ ਦਿੱਸਦੀ ਕਾਨੂੰਨ ਦੇ ਰਾਖਿਆਂ ਨੂੰ?
ਪੈਰ ਪੈਰ ਤੇ, ਤੁਸਾਂ ਨਾਲ ਧ੍ਰੋਹ, ਧੋਖਾ,
ਵੇਖੋ ਉੱਠ ਕੇ ਝੱਖਣਾ ਝਾਖਿਆਂ ਨੂੰ।
ਆਖੇ ਕੈਲਵੀ! ਲੋਕੋ! ਹੁਣ ਜਾਗ ਜਾਓ,
ਕੰਨਾਂ ਵਿੱਚ ਪਾਓ ਬੋਲਾਂ ਆਖਿਆਂ ਨੂੰ।

----- 0 -----

## ❀ ਮਨਦਾ ਅਮਨ ❀

ਮਨ ਆਪਣੇ ਦਾ ਜੇ ਤੂੰ ਅਮਨ ਜਿੱਤਣਾ,
ਰੱਖ ਬੁਰੇ ਦੇ ਨਾਲ ਨਾ ਮੇਲ ਮੀਆਂ।
ਸ਼ਬਦ ਨਾਲ ਧੋ ਇਸ ਤਰ੍ਹਾਂ ਮਨ ਭਾਂਡਾ,
ਜਿਵੇਂ ਫੁੱਲ ਨੂੰ ਧੋਂਦੀ ਤ੍ਰੇਲ ਮੀਆਂ।
ਚੰਗੇ ਗੁਣਾਂ ਨੂੰ ਚੱਭ ਹੰਕਾਰ ਜਾਂਦਾ,
ਵੇਚ ਸੱਚ, ਜੇ ਲਾਉਂਣੀ ਊਂ ਸੇਲ ਮੀਆਂ,
ਭਰ ਕੈਲਵੀ ਸ਼ੁਭ ਵਿਚਾਰ ਮਨ ਵਿੱਚ,
ਕਰੂਕਿਸ ਤਰ੍ਹਾਂ ਤੈਨੂੰ ਕੋਈ ਫੇਲ੍ਹ ਮੀਆਂ?

----- 0 -----

## ❀ ਉਹ ਕੌਮ ਹੈ ਕੈਲਵੀ ਹਾਰ ਜਾਂਦੀ ❀

ਝੱਖੜ ਝੁੱਲੇ, ਹਨ੍ਹੇਰੀ ਹੈ ਜਦੋਂ ਆਉਂਦੀ,
ਓਦੋਂ ਬਿਰਛਾਂ ਤੋਂ ਝੜ ਕੇ ਫਲ ਡਿੱਗੇ।
ਆਏ ਦਿਨ ਕਈ ਬਣਦੇ ਦਲ ਏਥੇ,
ਦਲ ਦਲ ਅੰਦਰ ਕਈ ਕਲ ਡਿੱਗੇ।
ਬੱਦਲ ਗਰਜ ਕੇ ਕਈ ਨੇ ਲੰਘ ਜਾਂਦੇ,
ਕਈ ਵਰ੍ਹਦੇ ਨੇ, ਉਨ੍ਹਾਂ 'ਚੋਂ ਜਲ ਡਿੱਗੇ।
ਕੌਮ, ਕੈਲਵੀ! ਉਹ ਹੈ ਹਾਰ ਜਾਂਦੀ,
ਸਦਾਚਾਰ ਜਿਸਦਾ, ਮਨੋਬਲ ਡਿੱਗੇ।

----- 0 -----

## ❀ ਦਾਤ ਵੱਡੀ ❀

ਰੁੱਤਾਂ ਆਉਂਦੀਆਂ ਤੇ ਰੁੱਤਾਂ ਜਾਂਦੀਆਂ ਨੇ
ਕਦੇ ਦਿਨ ਵੱਡਾ, ਕਦੇ ਰਾਤ ਵੱਡੀ।
ਛੋਟੇ ਬੰਦੇ ਦੀ ਹਰ ਗੱਲ ਤੁੱਛ ਹੁੰਦੀ,
ਵੱਡੇ ਬੰਦੇ ਦੀ ਹੁੰਦੀ ਹੈ ਬਾਤ ਵੱਡੀ।
ਮੂਰਖ ਮੂੜ ਹੰਕਾਰੀ ਹੈ ਉਹ ਬੰਦਾ
ਜਿਹੜਾ ਆਖਦਾ ਓਸਦੀ ਜਾਤ ਵੱਡੀ।
ਜੀਹਦੇ ਦਿਲ ਵਿੱਚ ਪ੍ਰੇਮ ਤੇ ਨਿਮਰਤਾ ਹੈ,
ਪਾਉਂਦਾ ਕੈਲਵੀ! ਉਹ ਹੈ ਦਾਤ ਵੱਡੀ।

----- 0 -----



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/- ਗਿਆਨੀ ਦਿੱਤ ਸਿੰਘ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 111 ਸਾਲ 10 6 ਮਾਰਚ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 **bhaiditsinghpatrikachd@gmail.com, or bhaiditsinghpatrika@yahoo.com**




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No. 65139724105, IFSC Code: SBIN0050435swift, ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਸਿੱਖਾਂ ਦੀ ਇਹ ਤਰਾਸਦੀ ਹੈ ਕਿ ਉਹ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਗ੍ਰੰਥ ਸਾਹਿਬ ਜੀ ਵਿਚਲੇ ਸੰਦੇਸ਼ ਨੂੰ ਨਾ ਕਬੂਲਦੇ ਹੋਏ, ਦਰ-ਦਰ ਭਟਕਣ ਨੂੰ ਤਰਜੀਹ ਦੇ ਰਹੇ ਹਨ।

*ਪ੍ਰਿੰ: ਨਸੀਬ ਸਿੰਘ ਸੇਵਕ*
*9465216530*

ਗੁਰੂ ਨਾਨਕ ਦੇਵ ਜੀ ਦਾ ਆਗਮਨ 15ਵੀਂ ਸਦੀ (1469 ਈ:) ਵਿੱਚ ਹੋਇਆ। ਉਸ ਸਮੇਂ ਸਮਾਜ ਅਨੇਕਾਂ ਸਮੱਸਿਆਵਾਂ ਨਾਲ ਜੂਝ ਰਿਹਾ ਸੀ, ਖਾਸ ਕਰਕੇ ਧਰਮ ਦੇ ਖੇਤਰ ਵਿੱਚ ਸਮਾਜ ਵਿੱਚ ਫੈਲੀਆਂ ਅਨੇਕਾਂ ਕੁਰੀਤੀਆਂ ਤੇ ਸਦੀਆਂ ਪੁਰਾਣੇ ਰੀਤੀ ਰਿਵਾਜਾਂ ਨੇ ਸਮਾਜ ਨੂੰ ਪੂਰੀ ਤਰ੍ਹਾਂ ਜਕੜਿਆ ਹੋਇਆ ਸੀ। ਕਹਿਣ ਤੋਂ ਭਾਵ ਹੈ ਕਿ ਚਾਰੇ ਪਾਸੇ ਹਨੇਰਾ ਪਸਰਿਆ ਹੋਇਆ ਸੀ। ਸੋ ਇਸ ਦਾ ਪ੍ਰਗਟਾਵਾ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿੱਚ ਇਸ ਤਰ੍ਹਾਂ ਕੀਤਾ ਹੈ:

*ਕਲਿ ਆਈ ਕੁਤੇ ਮੁਹੀ ਖਾਜ ਹੋਇਆ ਮੁਰਦਾਰ ਗੁਸਾਈ।*
*ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।*
*ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸਤਿ ਮੁਖਹੁ ਆਲਾਈ।*
*ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।*
*ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀਂ ਤਿਨਾੜੇ ਜਾਈ।*
*ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕ ਗਵਾਈ।*
*ਇਸਤ੍ਰੀ ਪੁਰਖੇ ਦਾਮ ਹਿਤ ਭਾਵੈ ਆਇ ਕਿਥਾਊ ਜਾਈ।*
*ਵਰਤਿਆ ਪਾਪ ਸਭਸ ਜਗ ਮਾਹੀ॥੧॥੩੦॥*

ਸਪੋਕਸਮੈਨ ਦੇ ਬਾਨੀ ਅਤੇ ਰੋਜ਼ਾਨਾ ਸਪੋਕਸਮੈਨ ਦੇ ਮੁੱਖ ਸੰਪਾਦਕ ਸ. ਜੋਗਿੰਦਰ ਸਿੰਘ ਨੇ 'ਸੋ ਦਰ ਕੇਹਾ' ਨਾਂ ਦੀ ਪੁਸਤਕ ਵਿੱਚ ਬਹੁਤ ਹੀ ਸੁਹਣੇ ਸ਼ਬਦਾਂ ਰਾਹੀਂ ਗੁਰੂ ਨਾਨਕ ਦੇਵ ਜੀ ਦੀ ਕਾਰਜਸ਼ੈਲੀ ਦਾ ਉਲੇਖ ਕੀਤਾ ਹੈ ਉਨ੍ਹਾਂ ਨੇ ਇਸ ਪੁਸਤਕ ਦੇ ਪੰਨਾ 2 ਅਤੇ ਪੰਨਾ 3 ਵਿੱਚ ਇਸ ਤਰ੍ਹਾਂ ਲਿਖਿਆ ਹੈ:

"ਬਾਬੇ ਨਾਨਕ ਦੇ ਘਰ ਵਿੱਚ ਆਰਾਧਨਾ ਤੇ ਉਪਮਾ ਕੇਵਲ 'ਇਕ' ਦੀ ਹੋ ਸਕਦੀ ਹੈ, ਹੋਰ ਕਿਸੇ ਦੀ ਨਹੀਂ।

ਬਾਬੇ ਨਾਨਕ ਦਾ ਘਰ, ਧਰਮ ਦਾ ਘਰ ਹੈ। ਧਰਮ ਦੇ ਇਸ ਘਰ ਵਿੱਚ, ਬੀਤੇ ਵਿੱਚ ਦੇਵੀ ਦੇਵਤਿਆਂ, ਧਰਮਾਂ ਦੇ ਬਾਨੀਆਂ, ਪੀਰਾਂ, ਪੈਗੰਬਰਾਂ, ਮਹਾਤਮਾਵਾਂ ਨੂੰ ਰੱਬ ਵਾਂਗ ਪੂਜਿਆ ਜਾਂਦਾ ਰਿਹਾ ਹੈ। ਹੌਲੀ ਹੌਲੀ ਰੱਬ ਦੂਰ ਹੁੰਦਾ ਜਾਂਦਾ ਹੈ ਤੇ ਧਰਮ ਦੇ ਬਾਨੀ, ਪੀਰ, ਪੈਗੰਬਰ ਤੇ ਮਹਾਤਮਾ ਲੋਕ ਹੀ ਪੂਜੇ ਜਾਣ ਲਗਦੇ ਸਨ ਤੇ ਕਈ ਘਰਾਣਿਆਂ ਦੇ 'ਕੁਲ-ਦੇਵਤਾ', 'ਕੁਲ-ਪ੍ਰੋਹਿਤ' ਤੇ 'ਕੁਲ-ਮਹਾਤਮਾ' ਬਣ ਜਾਂਦੇ ਸਨ। ਬਾਬਾ ਨਾਨਕ ਨੇ ਸਾਰੇ ਮਨੁੱਖਾਂ ਨੂੰ ਇਕ ਇਕਾਈ ਵਜੋਂ ਲਿਆ ਤੇ ਇਕ ਪਿਤਾ ਦੀ ਸੰਤਾਨ ਮੰਨਿਆ, ਇਸ ਲਈ ਸੱਭ ਦਾ ਗੁਰੂ ਵੀ ਇੱਕ ਅਕਾਲ ਪੁਰਖ ਨੂੰ ਹੀ ਮੰਨਿਆ, ਇਕੋ ਨੂੰ ਦਾਤਾਰ ਮੰਨਿਆ (ਬਾਕੀ ਸਭਨਾਂ ਨੂੰ ਮੰਗਤੇ), ਇਸ ਲਈ ਆਰਾਧਨਾ ਤੇ ਉਪਮਾ ਵੀ ਕੇਵਲ ਇਕੋ ਦੀ ਹੀ ਹੋ ਸਕਦੀ ਹੈ, ਹੋਰ ਕਿਸੇ ਦੀ ਨਹੀਂ ਕਿਉਂਕਿ ਸਾਰੀ ਸਿਸ਼੍ਟੀ ਦਾ 'ਸਾਹਿਬ' (ਮਾਲਕ) ਇਕੋ ਹੈ:

*ਸਾਹਿਬ ਮੇਰਾ ਏਕੋ ਹੈ॥*
*ਏਕੋ ਹੈ ਭਾਈ ਏਕੋ ਹੈ॥ (ਮ: ੧, ੩੫੦)*
*ਹਰਿ ਇਕੋ ਮੇਰਾ ਦਾਤਾਰੁ ਹੈ,*
*ਸਿਰ ਦਾਤਿਆ ਜਗ ਹਥਿ॥*
*ਹਰਿ ਇਕਸੈ ਦੀ ਮੈ ਟੇਕ ਹੈ,*
*ਜੋ ਸਿਰਿ ਸਭਨਾ ਸਮਰਥੁ॥ (ਮ: ੫, ੯੫੯)*

ਇਸ ਤਰ੍ਹਾਂ ਜੇ ਕਿਸੇ ਰਚਨਾ ਜਾਂ ਬਾਣੀ ਵਿੱਚ ਉਸ

'ਏਕੋ' ਤੋਂ ਬਿਨਾਂ ਕਿਸੇ ਹੋਰ (ਅਵਤਾਰ, ਪੈਗੰਬਰ, ਦੇਵਤਾ, ਬਾਨੀ) ਦੀ ਮਹਿਮਾ ਗਾਈ ਗਈ ਹੈ ਤਾਂ ਉਹ ਰਚਨਾ ਬਾਬੇ ਨਾਨਕ ਦੇ ਘਰ ਵਿੱਚ 'ਗੁਰਬਾਣੀ' ਨਹੀਂ ਅਖਵਾ ਸਕਦੀ। ਇਸ ਘਰ ਵਿੱਚ ਅਕਾਲ ਪੁਰਖ ਤੋਂ ਬਿਨਾਂ ਕੋਈ ਵੀ 'ਸਾਹਿਬ' ਨਹੀਂ ਹੈ। ਬਾਬੇ ਨਾਨਕ ਤੋਂ ਪਹਿਲਾਂ 'ਬੁਧਮ ਸ਼ਰਣਮ ਗੱਛਾਮੀ' ਵਰਗੀਆਂ ਆਵਾਜ਼ਾਂ ਧਰਮ ਦੇ ਵਿਹੜੇ ਵਿਚੋਂ ਆਮ ਸੁਣੀਆਂ ਜਾਂਦੀਆਂ ਸਨ ਪਰ ਬਾਬੇ ਨਾਨਕ ਨੇ 'ਨਾਨਕਮ ਸ਼ਰਣਮ ਗੱਛਾਮੀ' ਦਾ ਨਾਹਰਾ ਨਹੀਂ ਦਿੱਤਾ ਸਗੋਂ ਇਕੋ ਪ੍ਰਮਾਤਮਾ ਦੀ ਸ਼ਰਣ ਨੂੰ ਮਨੁੱਖ ਦਾ ਆਦਰਸ਼ ਮਿਥਿਆ। ਉਹ ਪ੍ਰਮਾਤਮਾ ਕੌਣ ਹੈ, ਕਿਥੇ ਹੈ ਤੇ ਕੀ ਹੈ-ਇਨ੍ਹਾਂ ਸਵਾਲਾਂ ਦੇ ਉੱਤਰ ਵੀ ਬਾਬਾ ਜੀ ਨੇ ਬੜੇ ਵਿਸਥਾਰ ਨਾਲ ਦਿੱਤੇ ਹਨ। ਬਦਕਿਸਮਤੀ ਨਾਲ, ਏਨੀ ਸਪੱਸ਼ਟ-ਬਿਆਨੀ ਦੇ ਬਾਵਜੂਦ, ਬਾਬੇ ਨਾਨਕ ਦੇ ਸਿੱਖ ਵੀ ਇਸ ਅਸੂਲ ਦੀ ਉਲੰਘਣਾ ਕਰਨ ਨੂੰ ਫ਼ਖ਼ਰ ਦੀ ਗੱਲ ਮਹਿਸੂਸ ਕਰਨ ਲੱਗ ਪਏ ਹਨ ਤੇ ਜਿਹੜਾ ਕੋਈ ਬਾਬੇ ਨਾਨਕ ਦੇ ਹੁਕਮਾਂ ਦੀ ਯਾਦ ਕਰਵਾ ਦੇਵੇ, ਉਸ ਨੂੰ '*ਅਸ਼ਰਧਕ*' ਕਹਿਣ ਲੱਗ ਜਾਂਦੇ ਹਨ।

ਬਾਬਾ ਨਾਨਕ ਸੰਸਾਰ ਦੇ ਪਹਿਲੇ ਧਰਮ-ਵਿਗਿਆਨੀ ਹੋਏ ਹਨ ਜਿਨ੍ਹਾਂ ਨੇ ਮਨੁੱਖੀ ਇਤਿਹਾਸ ਵਿੱਚ, ਪਹਿਲੀ ਵਾਰ, ਧਰਮ ਵਿੱਚ ਦਾਖਲ ਹੋਈਆਂ ਸਾਰੀਆਂ ਗੈਰ ਧਾਰਮਿਕ ਗੱਲਾਂ ਨੂੰ ਨਿਖੇੜ ਕੇ ਕਹਿ ਦਿੱਤਾ। ਇਨ੍ਹਾਂ ਗੱਲਾਂ ਦਾ ਤਾਂ ਧਰਮ ਨਾਲ ਸਬੰਧ ਹੀ ਕੋਈ ਨਹੀਂ। ਮਾਸ ਖਾਣ, ਜਨੇਊ ਧਾਰਨ ਕਰਨ, ਤਿਲਕ ਲਗਾਣ, ਜੋਤਸ਼, ਸਰਾਧ, ਯੋਗ, ਥਿਤ ਵਾਰ, ਗ੍ਰਹਿਣ ਆਦਿ ਸੈਂਕੜੇ ਮਨੌਤਾਂ ਹਨ ਜਿਨ੍ਹਾਂ ਨੂੰ ਪਹਿਲਾਂ 'ਧਰਮ' ਵਜੋਂ ਲਿਆ ਤੇ ਪ੍ਰਚਾਰਿਆ ਜਾਂਦਾ ਸੀ ਪਰ ਬਾਬਾ ਨਾਨਕ ਨੇ ਸਪੱਸ਼ਟ ਕਿਹਾ ਕਿ ਇਹ ਗੱਲਾਂ ਭਾਵੇਂ ਕੋਈ ਮੰਨੇ ਜਾਂ ਨਾ ਮੰਨੇ ਪਰ ਇਨ੍ਹਾਂ ਦਾ ਧਰਮ ਨਾਲ ਤਾਂ ਕੋਈ ਸਬੰਧ ਹੀ ਨਹੀਂ। ਪੁਜਾਰੀ ਸ਼੍ਰੇਣੀ ਦੀ ਇਕ ਮੱਤ ਰਾਏ ਨੂੰ ਠੁਕਰਾ ਕੇ, ਇਨ੍ਹਾਂ ਸਾਰੀਆਂ ਗੱਲਾਂ ਨੂੰ ਧਰਮ ਦਾ ਭਾਗ ਨਾ ਕਹਿਣ ਦੀ ਜੁਰਅਤ ਕੋਈ ਬਾਬੇ ਨਾਨਕ ਵਰਗਾ ਧਰਮ-ਵਿਗਿਆਨੀ ਹੀ ਕਰ ਸਕਦਾ ਹੈ ਜਿਸ ਨੂੰ ਅਕਾਲ ਪੁਰਖ ਦੀ ਸਾਰੀ ਵਿਉਂਤਬੰਦੀ ਦਾ ਪਤਾ ਹੋਵੇ ਤੇ ਇਹ ਯਕੀਨ ਵੀ ਕਿ ਉਸ ਨੂੰ ਕੋਈ ਗਲਤ ਸਾਬਤ ਨਹੀਂ ਕਰ ਸਕੇਗਾ। ਯਕੀਨਨ, ਮਾਨਵ-ਜਾਤੀ ਦੇ ਸੱਭ ਤੋਂ ਵੱਡੇ ਧਰਮ ਵਿਗਿਆਨੀ ਬਾਬਾ ਨਾਨਕ ਹੀ ਹੋਏ ਹਨ।

ਗੁਰੂ ਨਾਨਕ ਦੇਵ ਜੀ ਦੀਆਂ ਅਗਲੀਆਂ ਨੌ ਜੋਤਾਂ ਨੇ ਵੀ ਉਨ੍ਹਾਂ ਦੀ ਤਰਜ਼ 'ਤੇ ਕਾਰਜ ਕੀਤੇ। ਨਤੀਜੇ ਵਜੋਂ ਪੰਜਵੀਂ ਜੋਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਦੀ ਰਚਨਾ ਕੀਤੀ ਜਿਸ ਵਿੱਚ ਪੰਜੇ ਗੁਰੂਆਂ, 15 ਭਗਤ ਸਾਹਿਬਾਨ, 11 ਭੱਟ, 4 ਗੁਰਸਿੱਖ ਕੁੱਲ 35 ਬਾਣੀਕਾਰਾਂ ਦੀ ਬਾਣੀ ਨੂੰ ਦਰਜ ਕੀਤਾ। 10ਵੇਂ ਗੁਰੂ ਜੀ ਨੇ ਨੌਂਵੇਂ ਗੁਰੂ ਜੀ ਦੀ ਬਾਣੀ ਦਰਜ ਕਰਕੇ 1708 ਵਿੱਚ ਇਸ ਨੂੰ ਗੁਰੂ ਦਾ ਦਰਜਾ ਦੇ ਕੇ 'ਸਭ ਸੀਖਨ ਕੋ ਹੁਕਮਿ ਗੁਰੂ ਮਾਨਿਓ ਗ੍ਰੰਥ' ਦਾ ਹੁਕਮ ਦਿੱਤਾ।

ਜੁਗੋ ਜੁਗ ਅਟੱਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗਿਆਨ ਦੇ ਏਡੇ ਵੱਡੇ ਸਮੁੰਦਰ ਹਨ ਜਿਸ ਵਿੱਚ ਗਿਆਨ ਦੇ ਕੀਮਤੀ ਤੋਂ ਕੀਮਤੀ ਮੋਤੀ ਲੱਭੇ ਜਾ ਸਕਦੇ ਹਨ। ਜਨਮ ਤੋਂ ਮੌਤ ਤੱਕ ਦੇ ਹਰ ਸਵਾਲ ਦਾ ਜਵਾਬ ਇਸ ਵਿਚੋਂ ਮਿਲ ਸਕਦਾ ਹੈ ਸਿਰਫ ਲੱਭਣ ਦੀ ਲੋੜ ਹੈ। ਦੁਨੀਆਂ ਦੇ ਮਹਾਨ ਬੁਧੀਜੀਵੀਆਂ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ 'Lord of the World' ਤੱਕ ਦਾ ਨਾਂ ਦੇ ਦਿੱਤਾ ਹੈ। ਪਰ ਬਹੁਤ ਹੀ ਦੁਖ ਨਾਲ ਲਿਖਣਾ ਪੈ ਰਿਹਾ ਹੈ ਸਿੱਖਾਂ ਨੇ ਇਸ ਤੋਂ ਦੂਰੀ ਬਣਾ ਕੇ ਹੋਰ ਅਨੇਕਾਂ ਐਰੇ-ਗੈਰਿਆਂ ਨੂੰ ਆਪਣੇ ਗੁਰੂ ਬਣਾ ਲਿਆ ਹੈ। ਬਹੁਤੇ ਸਿੱਖ ਉਹੀ ਕੁਝ ਕਰ ਰਹੇ ਜਿਨ੍ਹਾਂ ਤੋਂ ਗੁਰੂ ਗ੍ਰੰਥ ਸਾਹਿਬ ਜੀ ਉਨ੍ਹਾਂ ਨੂੰ ਵਰਜਦੇ ਹਨ।

ਸਿੱਖ ਧਰਮ ਨੂੰ ਕੰਮਜ਼ੋਰ ਕਰਨ ਲਈ ਸ਼ਰੀਕੇ ਵਜੋਂ ਬਹੁਤ ਸਾਰੇ ਡੇਰੇ, ਸੰਪਰਦਾਵਾਂ ਕੰਮ ਕਰ ਰਹੀਆਂ ਹਨ। ਖਾਸ ਕਰਕੇ ਨਿਰੰਕਾਰੀ, ਰਾਧਾ ਸੁਆਮੀ, ਸਿਰਸੇ ਵਾਲੇ ਬਲਾਤਕਾਰੀ ਪਾਖੰਡੀ ਸਾਧ ਦਾ ਡੇਰਾ ਸੱਚਾ-ਸੌਦਾ ਉਰਫ਼ ਸੌਦਾ ਸਾਧ (ਇਹ ਨਾਂ ਰੋਜ਼ਾਨਾ ਸਪੋਕਸਮੈਨ ਵਲੋਂ ਲੱਭਿਆ ਸੀ ਤੇ ਅੱਜ ਕੱਲ ਬਹੁਤੇ ਬੁਧੀਜੀਵੀ, ਰਾਗੀ, ਪ੍ਰਚਾਰਕ, ਕਥਾਵਾਚਕ ਇਹੀ ਨਾਂ ਵਰਤਦੇ ਹਨ। ਹਰਿਆਣੇ ਵਿੱਚ

ਰਾਮਪਾਲ ਪਾਖੰਡੀ ਦਾ ਡੇਰਾ, ਬਾਪੂ ਆਸਾ ਰਾਮ ਜੋ ਜੇਲ੍ਹ ਵਿੱਚ ਹੈ ਤੇ ਉਸ ਦਾ ਪੁੱਤਰ ਵੀ ਜੇਲ ਵਿੱਚ ਹੈ, ਦਾ ਝੂਠ ਤੇ ਪਾਖੰਡ ਦਾ ਡੇਰਾ ਆਦਿ ਇਸੇ ਤਰ੍ਹਾਂ ਬੇਅੰਤ ਅਜੇਹੇ ਡੇਰੇ ਹਨ ਜਿਨ੍ਹਾਂ ਨੂੰ ਸਿੱਖਾਂ ਦੀ ਕਾਫੀ ਗਿਣਤੀ ਬਿਨ ਸੋਚੇ ਸਮਝੇ (ਆਪਣੇ ਗੁਰੂ ਤੋਂ ਬੇਮੁੱਖ ਹੋ ਕੇ) ਇਨ੍ਹਾਂ ਪਾਖੰਡੀਆਂ ਦੇ ਮਗਰ ਲੱਗੀ ਹੋਈ ਹੈ। ਸੌਦਾ ਸਾਧ ਰਾਮ ਰਹੀਮ ਕਈ ਕੇਸਾਂ ਵਿੱਚ ਫਸ ਚੁੱਕ ਹੈ ਤੇ ਸਾਰੀ ਉਮਰ ਜੇਲ੍ਹ ਵਿੱਚ ਹੀ ਰਹੇਗਾ। ਏਨਾ ਕੁਝ ਹੋਣ ਦੇ ਬਾਵਜੂਦ ਵੀ ਅਜੇ ਵੀ ਘੱਟ ਅਕਲ ਵਾਲੇ ਸਿੱਖ ਉਸ ਦੇ ਗੁਣ ਗਾ ਰਹੇ ਹਨ। ਇਥੇ ਹੀ ਨਹੀਂ ਪੀਰਾਂ ਦੀਆਂ ਸਮਾਧਾਂ ਤੇ ਤੁਹਾਨੂੰ ਕਦੀ ਕੋਈ ਮੁਸਲਮਾਨ ਨਹੀਂ ਮਿਲੇਗਾ ਪਰ ਸਿੱਖ ਕਾਫੀ ਮਾਤਰਾ ਵਿੱਚ ਜ਼ਰੂਰ ਮਿਲ ਜਾਣਗੇ। ਲੱਖ ਲਾਹਨਤ ਹੈ ਅਜੇਹੇ ਸਿੱਖਾਂ ਦੇ ਜੋ ਅਜੇਹੀਆਂ ਥਾਵਾਂ 'ਤੇ ਭਟਕਦੇ ਫਿਰਦੇ ਹਨ। ਗੁੱਗੇ ਪੀਰ ਦੀ ਸਮਾਧ ਤੇ ਲਾਲਾਂ ਵਾਲੇ ਪੀਰ ਦੀ ਸਮਾਧ ਤਾਂ ਪੰਜਾਬ ਦੇ ਲਗਭਗ ਸਾਰੇ ਪਿੰਡਾਂ ਵਿੱਚ ਵੇਖੀ ਜਾ ਸਕਦੀ ਹੈ ਜਿਥੇ ਹਰ ਵੀਰਵਾਰ ਤੇ ਇਕ ਸਾਲਾਨਾ ਮੇਲਾ ਭਰਦਾ ਹੈ। ਪਿੰਡਾਂ ਦੇ ਸਿੱਖ ਇਥੇ ਹੁੰਮ-ਹੁੰਮਾ ਕੇ ਪੁੱਜਦੇ ਹਨ ਅਤੇ ਕਈ ਥਾਵਾਂ ਤੇ ਤਾਂ ਸਿੱਖ ਹੀ ਮੋਹਤਬਰ ਬਣੇ ਵੇਖੇ ਜਾ ਸਕਦੇ ਹਨ। ਹਰ ਨਵੇਂ ਕਾਰਜ ਖਾਸ ਕਰਕੇ ਨਵੀਂ ਵਿਆਹੀ ਜੋੜੀ ਨੂੰ ਪੀਰ ਦੀ ਸਮਾਧ 'ਤੇ ਢੋਲ ਵਾਜੇ ਨਾਲ ਲੈ ਜਾ ਕੇ ਉਸ ਤੋਂ ਅਸ਼ੀਰਵਾਦ ਲਿਆ ਜਾਂਦਾ ਹੈ। ਜਦ ਕੇ ਸਿੱਖ ਧਰਮ ਅਨੁਸਾਰ ਅਜੇਹਾ ਕਰਨ ਤੋਂ ਰੋਕਿਆ ਗਿਆ ਹੈ ਪਰ ਫਿਰ ਵੀ ਬਹੁਤੇ ਸਿੱਖ ਬੜੀ ਸ਼ਰਧਾ ਨਾਲ ਹਰੀ ਚਾਦਰ ਚੜ੍ਹਾਉਂਦੇ ਤੇ ਵੀਰਵਾਰ ਨੂੰ ਰੋਟ ਪਕਾਉਂਦੇ ਵੇਖੇ ਜਾ ਸਕਦੇ ਹਨ। ਬਾਬੇ ਨਾਨਕ ਨੇ ਇੱਕ ਅਕਾਲ ਪੁਰਖ ਵਾਹਿਗੁਰੂ ਦਾ ਨਾਹਰਾ ਦਿਤਾ ਸੀ ਤੇ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਇਹੋ ਸੰਦੇਸ਼ ਹੈ ਫਿਰ ਵੀ ਸਿੱਖਾਂ ਦੀ ਕਾਫੀ ਗਿਣਤੀ ਦੇਵੀ ਦੇ ਚਾਲਿਆਂ ਤੇ ਬੜੇ ਚਾਅ ਨਾਲ ਜਾਂਦੇ ਹਨ ਤੇ ਨੱਚ-ਨੱਚ ਕੇ ਭੇਟਾਵਾਂ ਗਾਉਂਦੇ ਹਨ।

ਮੜ੍ਹੀਆਂ ਦੀ ਪੂਜਾ ਖਾਸ ਕਰਕੇ ਅੱਜ ਕੱਲ ਮੜ੍ਹੀਆਂ ਤੇ ਅਖੰਡ ਪਾਠ ਕਰਾਉਣ ਦਾ ਝੱਲ ਚੜ੍ਹਿਆ ਹੋਇਆ ਹੈ। ਕਈ ਸਿੱਖ ਘਰਾਣਿਆਂ ਨੂੰ ਅਖੰਡ ਪਾਠ ਤਾਂ ਇਕ ਬਹਾਨਾ ਹੈ ਉਨ੍ਹਾਂ ਦਾ ਮੁੱਖ ਮਕਸਦ ਤਾਂ ਮਰੇ ਹੋਏ ਬਜ਼ੁਰਗਾਂ ਦੀ ਪੂਜਾ ਕਰਨਾ ਹੈ ਜਦ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਤਰ੍ਹਾਂ ਦੀ ਪੂਰਨ ਮਨਾਹੀ ਹੈ।

ਅਜੇਹੇ ਝੂਠ, ਪਾਖੰਡ ਦੇ ਅਨੇਕਾਂ ਡੇਰੇ ਨਹੀਂ ਸਮਝੋ ਅੱਡੇ ਬਣੇ ਹੋਏ ਹਨ ਜਿਥੇ ਆਮ ਜਨਤਾ ਨੂੰ ਸ਼ਰੇਆਮ ਲੁੱਟਿਆ ਜਾਂਦਾ ਹੈ ਬਲੈਕਮੇਲ ਕੀਤਾ ਜਾਂਦਾ ਹੈ। ਲੜਕੀਆਂ ਦਾ ਸ਼ੋਸ਼ਣ ਕੀਤਾ ਜਾਂਦਾ ਹੈ। ਇਨ੍ਹਾਂ ਵਿੱਚ ਸਿੱਖਾਂ ਦਾ ਵੀ ਵੱਡਾ ਯੋਗਦਾਨ ਹੁੰਦਾ ਹੈ। ਇਸ ਤਰ੍ਹਾਂ ਇਹ ਸਿੱਖੀ ਦੇ ਸ਼ਰੀਕ ਹਨ ਜੋ ਕਿਸੇ ਨਾ ਕਿਸੇ ਰੂਪ ਵਿੱਚ ਸਿੱਖੀ ਦਾ ਘਾਣ ਕਰਦੇ ਹਨ। ਇਸ ਤੋਂ ਵੀ ਵਧਕੇ ਸਭ ਤੋਂ ਨੇੜੇ ਦੇ ਸ਼ਰੀਰ ਹਨ ਡੇਰੇਦਾਰ ਹਨ ਜੋ ਗੁਰਬਾਣੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਸਿੱਖੀ ਦਾ ਸ਼ਰੇਆਮ ਘਾਣ ਰਹੇ ਹਨ ਇਨ੍ਹਾਂ ਵਿੱਚ 108 ਬਾਬਾ ਸ਼੍ਰੀ, 1008 ਆਦਿ ਸੰਤ ਬਾਬੇ, ਸੰਤ ਮਹਾਂਪੁਰਸ਼, ਸੰਤ, ਬ੍ਰਹਮ ਗਿਆਨੀ ਆਪੂ ਬਣੇ ਹੋਏ ਹਨ ਆਪ ਹੀ ਇਹ ਉਪਾਦੀਆਂ ਲਈਆਂ ਹੋਈਆਂ ਹਨ। ਇਨ੍ਹਾਂ ਬਾਬਿਆਂ ਨੇ ਸਿੱਖੀ ਦਾ ਬੇੜਾ ਗਰਕ ਕੀਤਾ ਹੋਇਆ ਹੈ। ਇਨ੍ਹਾਂ ਵਲੋਂ ਉਚੀਆਂ ਹੇਕਾਂ ਲਾਕੇ, ਧਾਰਨਾਵਾਂ ਗਾਉਣੀਆਂ, ਊਟ ਪਟਾਂਗ ਮਨਘੜਤ ਸਾਖੀਆਂ ਜਾਂ ਕਹਾਣੀਆਂ ਇਨ੍ਹਾਂ ਦੀ ਸਫਲਤਾ ਦਾ ਵੱਡਾ ਰਾਜ ਹੈ। ਇਹੀ ਕਾਰਨ ਹੈ ਕਿ ਬਹੁਤੇ ਲੋਕ ਇਨ੍ਹਾਂ ਵੱਲ ਜ਼ਿਆਦਾ ਝੁਕੇ ਹੋਏ ਹਨ। ਗੁਰਦੁਆਰੇ ਘਟ ਤੇ ਇਨ੍ਹਾਂ ਦੇ ਦੀਵਾਨਾਂ ਵਿੱਚ ਲੱਖਾਂ ਦੀ ਭੀੜ ਵੇਖੀ ਜਾ ਸਕਦੀ ਹੈ। ਹਰੇਕ ਬਾਬੇ ਵਲੋਂ ਹਰ ਹਫ਼ਤੇ , ਮਹੀਨੇ ਵਿੱਚ ਹਜ਼ਾਰਾਂ ਸਿੱਖਾਂ ਨੂੰ ਖੰਡੇ ਦੀ ਪਾਹੁਲ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਸਿੱਖੀ ਦੀ ਕੁਲ ਗਿਣਤੀ ਨਾਲੋਂ ਵੱਧ ਸਿੱਖ ਅੰਮ੍ਰਿਤਧਾਰੀ ਬਣ ਗਏ ਹਨ। ਪਰ ਜੇ ਗਿਣਤੀ ਕੀਤੀ ਜਾਵੇ ਤਾਂ ਹਜ਼ਾਰਾਂ ਵਿੱਚ ਹੀ ਹੋਵੇਗੀ। ਧਕੇ ਨਾਲ ਛਕਾਇਆ ਅੰਮ੍ਰਿਤ ਕਦੇ ਵੀ ਸਫ਼ਲ ਨਹੀ ਹੁੰਦਾ। ਲਿਖਣ ਤੋਂ ਭਾਵ ਇਹ ਹੈ ਇਹ ਬਾਬੇ ਭਾਵੇਂ ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਰਦੇ ਹਨ ਪਰ ਅਸਲ ਗੁਰੂ ਆਪੇ ਨੂੰ ਕਹਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿੱਚ ਪਹਿਲਾਂ ਪੈਰੀ ਹੱਥ ਲਵਾਉਂਦੇ ਹਨ। ਪਰ ਸਾਨੂੰ ਸਿੱਖਾਂ ਨੂੰ ਇਹ ਸਮਝ ਨਹੀਂ। ਸੋ ਲੋੜ ਹੈ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਮੁਤਾਬਿਕ ਜੀਵਨ ਨਿਰਬਾਹ ਕਰਨ ਦੀ ਜਿਥੋਂ ਸਹੀ ਜੀਵਨ ਜਾਚ ਸਿਖੀ ਜਾ ਸਕਦੀ ਹੈ।

—0—

ਲੜੀਵਾਰ
ਕਿਸ਼ਤ 34

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

## ਸ੍ਰੀ ਮਾਨ ਸਾਈ ਸਾਹਿਬ ਮੋਹਕਮ ਸਿੰਘ ਜੀ 'ਪਿਆਰੇ' ਦੀ ਸ਼ਹੀਦੀ

ਮੁਹਕਮ ਸਿੰਘ ਨੇ ਹੁਕਮ ਲੈ ਸਤਿਗੁਰੂ ਦਾ,
ਫੌਜ ਵਿੱਚ ਤਰਥੱਲ ਜਾ ਪਾ ਦਿੱਤਾ।
ਕਟਾ ਵੱਢ ਬਲਬੀਰ ਨੇ ਅੰਵ ਕੀਤੀ,
ਮਾਰ ਮਾਰ ਦਲ ਵੈਰੀ ਲਿਟਾ ਦਿੱਤਾ।
ਜਿੱਧਰ ਜਾਵੇ ਆਹ! ਖੋਹਲ ਮੈਦਾਨ ਸਿੱਟੇ,
ਹਾ ਹਾ ਕਾਰ ਤੇ ਦੂੰਦ ਮਚਾ ਦਿੱਤਾ।
ਅੰਮ੍ਰਿਤ ਸ਼ਕਤਿ ਨੇ ਸਿੰਘ ਵਿੱਚ ਸ਼ਕਤਿ ਪਾਈ,
ਤੂੰਬ ਤੂੰਬਾ ਰਿਪੁ ਦਲਾਂ ਉੜਾ ਦਿੱਤਾ।
ਹੁਕਮ ਸਤਿਗੁਰੂ ਦਾ ਅੰਵ ਸਫਲ ਕੀਤਾ,
ਲੋਹਾ ਲੋਹੇ ਦੇ ਨਾਲ ਖੜਕਾ ਦਿੱਤਾ।
ਮਾਨੋ ਸਿੱਧ ਸਪੂਰ ਦਲ ਦੁੱਜਨਾਂ ਦਾ,
ਭੜਥੂ ਮੱਛ ਨੇ ਸਾਗਰਾਂ ਪਾ ਦਿੱਤਾ।
ਪਾਇਆ ਰੇੜਕਾ ਵਿੱਚ ਸਮੁੰਦਰਾਂ ਦੇ,
ਪਾਣੀ ਰੋਲ ਘਚੋਲ ਹਿਲਾ ਦਿੱਤਾ।
ਭੁਖਿਆ ਸ਼ੇਰ ਮੂੰਹ ਲਾਲ ਗੁਲਾਲ ਹੋਇਆ,
ਟਿੱਡੀ ਦਲਾਂ ਨੂੰ ਮਾਰ ਮੁਕਾ ਦਿੱਤਾ।
ਸੇਲੇ, ਭਾਲੇ ਤੇ ਸਾਂਗ ਪ੍ਰਹਾਰਦਾ ਹੈ,
ਤੋਮਰ, ਤੀਰ, ਤੁਫੰਗ ਚਲਾ ਦਿੱਤਾ।
ਚੜ੍ਹਿਆ ਜੋਸ਼ ਜਮ ਰੂਪ ਭੈ-ਭੀਤ ਕਰਦਾ,
ਸਾਰ ਦੂਲ, ਦਲ ਮਿਰਗ ਹਿਲਾ ਦਿੱਤਾ।
ਨਿਰਭੈ ਗਰਜਦਾ ਤਰਜਦਾ ਚੌਹੀਂ ਪਾਸੀਂ,
ਅੱਗੇ ਆਯਾ ਜੋ ਪਾਰ ਬੁਲਾ ਦਿੱਤਾ।
ਸ਼ਾਹੀ ਫੌਜ ਜਦ ਬਹੁਤ ਲਾਚਾਰ ਹੋਈ,
ਖ੍ਵਾਜਾ ਮਰਦ ਜੋ ਸ਼ੋਰ ਮਚਾ ਦਿੱਤਾ।
ਕਿਹਾ, ਸ਼ੋਕ ਹੈ ! ਮੋਮਨੋ ! ਹੋ ਗਿਆ ਕੀ !
ਇਕ ਸਿੰਘ ਨੇ ਕਟਕ ਮੁਕਾ ਦਿੱਤਾ।
ਹੈਫ਼ ! ਸ਼ਰਮ ਬਹਾਦਰੋ ! ਗੀਦੀਓ !
ਓਇ ਧੱਬਾ ਕੌਮ ਇਸਲਾਮ ਪਰ ਲਾ ਦਿੱਤਾ।
ਉੱਠੋ ਮੋਮਨੋ ! ਮਰੋ ਜਾਂ ਮਾਰ ਸਿੱਟੋ,
ਨਾਲ ਲਾਹਨਤਾਂ ਦਲ ਸ਼ਰਮਾ ਦਿੱਤਾ।
ਇੱਕੋ ਵਾਰ ਆ ਟੁੱਟ ਕੇ ਪਿਆ ਦਸਤਾ,
ਘੇਰਾ ਘੱਤ ਕੇ ਵਿੱਚ ਛੁਪਾ ਦਿੱਤਾ।
ਕੀਤੀ ਸਲਕ ਬੰਦੂਕਾਂ ਦੀ ਸ਼ੇਰ ਉੱਤੇ,
ਮਾਨੋ ਗੋਲੀਆਂ ਮੀਂਹ ਵਰਸਾ ਦਿੱਤਾ।
ਇਕ ਸਿੰਘ ਪਰ ਵਾਰ ਹਜ਼ਾਰ ਹੋਇਆ !
ਅੰਗ ਅੰਗ ਹੈ ਕੱਟ ਕਟਾ ਦਿੱਤਾ।
ਪੁਰਜ਼ਾ ਪੁਰਜ਼ਾ ਹੋ ਸਿੰਘ ਸ਼ਹੀਦ ਹੋਇਆ,
ਕੌਤਕਹਾਰ ਨੂੰ ਕੌਤਕ ਦਿਖਾ ਦਿੱਤਾ।
ਸਿਰਜਨਹਾਰ ਵਿੱਚ ਗੜ੍ਹੀ ਦੇ ਵੇਖਦਾ ਹੈ,
ਮੁਹਕਮ ਸਿੰਘ ਨੇ ਹੁਕਮ ਬਜਾ ਦਿੱਤਾ।
ਪਿਆਰੇ, ਪਿਆਰੇ ਨੇ ਪਿਆਰੇ ਗੁਰਦੇਵ ਉੱਤੇ,
ਪਿਆਰਾ ਸੀਸ ਹੈ ਭੇਟ ਚੜ੍ਹਾ ਦਿੱਤਾ।
ਸਨਮੁਖ ਸਿੰਘ ਨੇ ਜੁੱਧ ਵਿੱਚ ਪ੍ਰਾਣ ਦਿੱਤੇ,
ਦਸਮ ਪਾਤਸ਼ਾਹ ਵਾਹ ਅਲਾ ਦਿੱਤਾ।
ਮੋਹਕਮ ਸਿੰਘ ਸ਼ਹੀਦ ਹੋ ਗਿਆ ਸੂਰਾ,
ਰਿਸ਼ਤਾ ਸਿੱਖੀ ਦਾ ਤੋੜ ਨਿਭਾ ਦਿੱਤਾ।
ਸੱਚ ਖੰਡ ਵਿੱਚ 'ਕੇਸਰੀ ਹੋਇਆ ਦਾਖਲ,
ਮਸਤਕ ਨੌਵੇਂ ਗੁਰ ਚਰਨ ਟਿਕਾ ਦਿੱਤਾ।

## ਸ੍ਰੀਮਾਨ ਭਾਈ ਸਾਹਿਬ ਹਿੰਮਤ ਸਿੰਘ ਜੀ ਤੇ ਸ੍ਰੀਮਾਨ ਭਾਈ ਸਾਹਿਬ ਸਾਹਿਬ ਸਿੰਘ ਜੀ ਦੋਹਾਂ ਪਿਆਰਿਆਂ ਨੇ ਡਾਢੇ ਜੋਸ਼ ਖਰੋਸ਼ ਨਾਲ ਸ਼ਹੀਦੀਆਂ ਪ੍ਰਾਪਤ ਕਰਨੀਆਂ

ਹਿੰਮਤ ਸਿੰਘ ਅਰ ਸਾਹਿਬ ਸਿੰਘ,
ਸਿੰਘ ਪਿਆਰੇ, ਉੱਠੇ ਜੋਸ਼ ਖਰੋਸ਼ ਦੇ ਨਾਲ ਦੋਵੇਂ।
ਸਿੰਘ ਸੂਰਮੇ ਸ਼ੇਰ ਭਬਕਾਰਦੇ ਨੇ,

ਭਖੇ ਅੱਗ ਵਾਂਗੂੰ ਹੋਏ ਲਾਲ ਦੋਵੇਂ।
ਭੀਮ ਸੈਨ, ਅਰਜੁਣ, ਯਾ ਸੁਹਰਾਬ,
ਰੁਸਤਮ, ਬਲੀ ਬੀਰ ਬਾਂਕੇ ਲਾਮਿਸਾਲ ਦੋਵੇਂ।
ਭਿਆਨਕ ਰੂਪ ਹੈਂ ਦਹਿਸ਼ਤਾਂ ਦੇਣ ਵਾਲੇ,
ਖੂੰਖਾਰ ਬਣ ਰਹੇ ਜਮਕਾਲ ਦੋਵੇਂ।
ਵੈਰੀ ਦਲਾਂ ਪਰ ਖੰਡੇ ਖੜਕਾਣ ਲੱਗੇ,
ਮੂੰਹੋਂ ਬੋਲ ਅਕਾਲ ਅਕਾਲ ਦੋਵੇਂ।
ਝੁੰਡ ਦੇਖ ਕੁਲਿੰਗਾਂ ਦਾ ਬਾਜ਼ ਭੁੱਖੇ,
ਉੱਤੇ ਆਣ ਡਿੱਗੇ ਤੁਰਤ ਕਾਲ ਦੋਵੇਂ।
ਜਿਵੇਂ ਜੱਟ ਕਮਾਦ ਨੂੰ ਕੱਟਦਾ ਹੈ,
ਪਰਲਾਂ ਲਾਉਂਦੇ ਫੁਰਤੀਆਂ ਨਾਲ ਦੋਵੇਂ।
ਦਾਤ ਬਖਸ਼ਦੇ ਫਿਰਨ ਸ਼ਹੀਦੀਆਂ ਦੀ,
ਹੋਏ ਦੁਸ਼ਮਨਾਂ ਉੱਤੇ ਦਿਆਲ ਦੋਵੇਂ।
ਭੱਜ ਭੱਜ ਕੇ ਹੋਲੀਆਂ ਖੇਡਦੇ ਨੇ,
ਮਨੋਂ ਫੈਂਕਦੇ ਲਾਲ ਗੁਲਾਲ ਦੋਵੇਂ।
ਸ਼ੱਤ ਵਾਰ ਨੂੰ ਰੋਕਦੇ, ਵਾਰ ਕਰਦੇ,
ਔਂਦੇ ਵਾਰ ਪਰ ਓਟ ਦੇ ਢਾਲ ਦੋਵੇਂ।
ਦੁਸ਼ਮਨ ਗਿਆ ਹਿਰਾਨਿਆ ਆਖਦਾ ਹੈ,
'ਏਹ ਕੀ ਕਰਦੇ ਹਨ ਸਿੰਘ ਕਮਾਲ ਦੋਵੇਂ।'
ਸਫਲੇ ਵਾਕ ਅੱਜ ਹੋਣ ਗੋਬਿੰਦ ਸਿੰਘ ਦੇ,
ਜੇਹੜੇ ਕਹੇ ਉਸ ਫ਼ਖ਼ਰ ਦੇ ਨਾਲ ਦੋਵੇਂ।
'ਸਵਾ ਲਾਖ ਸੇ ਏਕ ਲੜਾਊਂਗਾ ਮੈਂ,
ਚਿੜੀ ਬਾਜ਼ ਨੂੰ ਤੋੜੇਗੀ' ਖਿਆਲ ਦੋਵੇਂ।
ਅੱਜ ਹੈਨ ਪਰਤੱਖ ਦਿਖਾਈ ਦੇਂਦੇ,
ਕਰਕੇ ਦੱਸ ਰਹੇ ਗੁਰ ਦੇ ਲਾਲ ਦੋਵੇਂ।
ਤਾਕਤ ਕਿਧਰੋਂ ਗਜ਼ਬ ਦੀ ਪੈ ਗਈ ਆ,
ਕਿਊਂ ਪਾ ਰਹੇ ਸਿੰਘ ਭੁਚਾਲ ਦੋਵੇਂ।
ਰੂਹਾਂ ਫੂਕੀਆਂ ਜਾਪਦਾ ਇਹੋ ਸਾਨੂੰ,
ਕੀਤੇ ਦੇਵ ਹਨ ਅੰਮ੍ਰਿਤ ਪਿਆਲ ਦੋਵੇਂ।
ਹਾਥੀ ਮਸਤ ਖ਼ੂਨੀ ਕਰਦੇ ਖ਼ੂਨ ਫਿਰਦੇ,
ਜਿਧਰ ਜਾਣ ਕਰਦੇ ਹਾਲ ਹਾਲ ਦੋਵੇਂ।
ਤਿਲੀਅਰ ਕੱਟ ਕੇ ਸਿੱਟਦੇ ਟਿੱਡੀਆਂ ਨੂੰ,
ਰਹੇ ਇਸ ਤਰ੍ਹਾਂ ਦਲਾਂ ਨੂੰ ਗਾਲ ਦੋਵੇਂ।
ਛਾਂਗ ਸੁੱਟੇ ਹਨ ਜਿਵੇਂ ਦਰੱਖਤ ਬਣ ਕੇ,
ਅੰਗ ਵੱਢ ਕੇ ਕਰਨ ਨਿਢਾਲ ਦੋਵੇਂ।

ਅੰਗ ਕੱਟਦੇ ਅੰਗ ਬਚੌਣ ਨਾਲੇ,
ਕਰਨ ਸ਼ਸਤ੍ਰਾਂ ਖ਼ੂਬ ਸੰਭਾਲ ਦੋਵੇਂ।
ਹਿੰਮਤ ਸਿੰਘ ਦੀ ਹਿੰਮਤ ਅਪਾਰ ਦੇਖੀ,
ਹਿੰਮਤ ਸਾਹਿਬੀ ਦੱਸਦੇ ਪਾਲ ਦੋਵੇਂ।
ਦੁੱਜਨ ਦਲਾਂ ਵੱਢ ਕੇ ਢੇਰ ਲਾਏ !
ਫੱਟੇ ਗਏ ਫਿਰ ਸ਼ਸਤ੍ਰਾਂ ਨਾਲ ਦੋਵੇਂ।
ਵੈਰੀ ਉਮਡ ਕੇ ਪੈ ਗਿਆ ਸਿੰਘ ਵਾਕਰ,
ਘੇਰ ਲਏ ਹਨ ਵਿੱਚ ਵਿਚਾਲ ਦੋਵੇਂ।
ਇੱਕੋ ਵਾਰ ਭਰਮਾਰ ਇਸ ਤਾਰ ਹੋਈ,
ਕੱਟੇ ਗਏ ਅਮੁੱਲੜੇ ਲਾਲ ਦੋਵੇਂ।
ਉੱਚਾ ਮਰਤਬਾ ਲਿਆ ਸ਼ਹੀਦੀਆਂ ਦਾ,
ਸੱਚ ਖੰਡ ਪਹੁੰਚੇ ਤਤਕਾਲ ਦੋਵੇਂ।
ਡਿੱਠਾ ਦੂਲੇ ਦਸਮੇਸ਼ ਨੇ ਦਯਾ ਕਰਕੇ,
ਕਿਤੇ ਸਰਬ ਪ੍ਰਕਾਰ ਨਿਹਾਲ ਦੋਵੇਂ।
ਪਿਆਰੇ ਤਿੰਨ ਪਿਆਰੇ ਇੱਥੇ ਹੈਨ ਵਾਰੇ,
ਅੱਗੇ ਵਾਰ ਦੇਣੇ ਦੇਖੋ ਲਾਲ ਦੋਵੇਂ।
ਕੌਤਕਹਾਰ ਦੇ 'ਕੇਸਰੀ' ਅਜਬ ਕੌਤਕ !
ਕਰ ਗਏ ਲੱਖਾਂ ਨੂੰ ਸਿੰਘ ਪਾਮਾਲ ਦੋਵੇਂ।

## ਸਿੰਘਾਂ ਨੂੰ ਸ਼ਹੀਦੀਆਂ ਪ੍ਰਾਪਤ ਕਰਦਿਆਂ ਦੇਖ ਕੇ ਸਾਹਿਬ ਅਜੀਤ ਸਿੰਘ ਜੀ ਨੂੰ ਜੋਸ਼ ਆਉਣਾ

ਅੱਧੇ ਸਿੰਘ ਸ਼ਹੀਦੀਆਂ ਪਾ ਚੁੱਕੇ,
ਬਾਕੀ ਰਹੇ ਅੱਧੇ ਕੇਵਲ ਬੀਸ ਲੋਕੋ।
ਸਿੰਘ ਪੜ੍ਹੇ ਹਨ ਓਸ ਸਕੂਲ ਅੰਦਰ,
ਜਿਥੇ ਦਈਦੀ ਸੀਸ ਦੀ ਫੀਸ ਲੋਕੋ।
ਖਾਲੀ ਧੜਾਂ ਦੇ ਨਾਲ ਹਨ ਜੰਗ ਲੜਦੇ,
ਪਹਿਲੇ ਅਰਪ ਚੁੱਕੇ ਆਪਣਾ ਸੀਸ ਲੋਕੋ।
ਸਿੰਘ ਸੜੇ ਪਰਵਾਨਿਆਂ ਵਾਰ ਜਿੱਕੁਰ,
ਬੈਠੇ ਵੇਖਦੇ ਖੇਡ ਜਗਦੀਸ਼ ਲੋਕੋ।
ਮਰਨਾ ਕਠਨ ਕਿ ਉਨ੍ਹਾਂ ਸਿਪਾਹੀਆਂ ਨੂੰ,
ਹੋਵੇ ਜਿਨ੍ਹਾਂ ਦਾ ਗੁਰੂ ਅਨੀਸ ਲੋਕੋ।
ਸਿੱਖੀ ਸਿੱਖਿਆ, ਸਿੱਖਣਾ ਜੂਝ ਮਰਨਾ,
ਕਰਨੀ ਸਦਾ ਸ਼ਹੀਦਾਂ ਦੀ ਰੀਸ ਲੋਕੋ।
ਕੱਸੇ ਗਏ ਜੋ ਹੈਨ ਕਸਵੱਟੀਆਂ 'ਤੇ,
ਫਤੇਹ ਪੌਣਗੇ ਬਿਸਵੇ ਬੀਸ ਲੋਕੋ।

ਸਿੰਘ ਸਾਹਮਣੇ ਕਿਸ ਤਰ੍ਹਾਂ ਜੂਝਦੇ ਹਨ ?
ਪਈ ਹੱਡ ਤੇ ਚੰਮ ਵਿੱਚ ਚੀਸ ਲੋਕੋ।
ਉੱਠੇ ਬਦਨ ਝੰਜੋੜ 'ਅਜੀਤ ਕੇਹਰ',
ਰਾਵਣ ਦਲਾਂ ਪਰ ਜਿਵੇਂ ਕਪੀਸ ਲੋਕੋ।
ਡੌਲੇ ਫਰਕਦੇ ਟੁੱਕਦਾ ਬੁੱਲ੍ਹ ਬਾਬਾ !
ਲਏ ਦੰਦ ਕਰੋਧ ਵਿੱਚ ਪੀਸ ਲੋਕੋ।
ਪਾਰਟ ਆਪਣਾ ਅਦਾ ਹੁਣ ਕਰਨ ਖਾਤਿਰ,
ਚਰਨੀ ਪਿਤਾ ਦੇ ਰੱਖਿਆ ਸੀਸ ਲੋਕੋ।
ਸਨਮੁਖ 'ਕੇਸਰੀ' ਮਰਾਂ ਮੈਂ ਮਾਰ ਜ਼ਾਲਮ !
ਪਿਤਾ ਗੁਰੂ ਤੋਂ ਲਈ ਅਸੀਸ ਲੋਕੋ।

**ਦੋਹਰਾ**

ਸਾਹਿਬ ਸਿੰਘ ਅਜੀਤ ਜੀ ਪਿਤਾ ਗੁਰੂ ਦੇ ਪਾਸ।
ਜੂਝਣ ਚੱਲੇ ਜੰਗ ਵਿੱਚ ਇਉਂ ਕਰ ਕੇ ਅਰਦਾਸ।

**ਪਦ ਫਿਰਨਾ ਛੰਦ**

ਅੱਧੇ ਸਿੰਘ ਜੂਝ ਚੁੱਕੇ ਵਿੱਚ ਰਣ ਦੇ।
ਬਾਕੀ ਜੇਹੜੇ ਰਹੇ ਉਹ ਵੀ ਜਾਨ ਛਣਦੇ।
ਐਸ ਵੇਲੇ ਮੇਰਾ ਹੈ ਧਰਮ ਲੜਨਾ ।
ਧਰਮ ਦੀ ਚਿਖਾ 'ਤੇ ਸਤੀ ਵਾਂਗ ਚੜ੍ਹਨਾ।
ਨਾਮ ਹੈ ਅਜੀਤ, ਜੀਤਿਆ ਨਾ ਜਾਊਂਗਾ।
ਜੀਤਿਆ ਗਿਆ, ਤਾਂ ਜੀਤਾ ਨਹੀਂ ਆਊਂਗਾ।੧।
ਪਿਤਾ ਜੀ ਮਿਸ਼ਨ ਆਪ ਦਾ ਮਹਾਨ ਹੈ।
ਏਸ ਵਿੱਚ ਪਹਿਲੇ ਮੇਰਾ ਬਲੀਦਾਨ ਹੈ।
ਪੁਰਜ਼ਾ ਪੁਰਜ਼ਾ ਕੱਟ ਹੋਵਾਂ ਬਿਨਾ ਸ਼ੱਕ ਜੇ।
ਧਰਮ ਉੱਤੇ ਜੂਝਣੋ ਨਾ ਮੋੜਾਂ ਨੱਕ ਜੇ।
ਪੰਥਕ ਨੀਹਾਂ 'ਚ ਹੱਡ ਚੰਮ ਪਾਊਂਗਾ।
ਜੀਤਿਆ ਗਿਆ, ਤਾਂ ਜੀਤਾ ਨਹੀਂ ਆਊਂਗਾ।੨॥
ਧੰਨ ! ਧੰਨ ! ਸਿੰਘ ਆਪਾ ਗਏ ਵਾਰ ਜੋ।
ਔਣਾ ਨਾ ਜਹਾਨ ਉੱਤੇ ਦੂਜੀ ਵਾਰ ਜੋ।
ਹੱਸ ਹੱਸ ਮੌਤ ਨੂੰ ਮਿਲੇ ਨੇ ਸੂਰਮੇ।
ਜ਼ਾਲਮਾਂ ਨੂੰ ਮਾਰ ਮੇਲ ਗਏ ਧੂਰਮੇ।
ਮੈਂ ਵੀ ਹੱਸ ਹੱਸ ਕੇ ਸ਼ਹੀਦੀ ਪਾਊਂਗਾ।
ਜੀਤਿਆ ਗਿਆ, ਤਾਂ ਜੀਤਾ ਨਹੀਂ ਆਊਂਗਾ।੩।
ਧਰਮ ਤੇ ਅਧਰਮ ਦਾ ਹੈ ਅੱਜ ਟਾਕਰਾ।
ਥਾਪੀ ਦੇਵੋ ਜਾਵਾਂ ਅਹੋ ! ਪਿਤਾ ਠਾਕੁਰਾ।
ਸਿੰਘਾਂ ਦੀ ਸ਼ਹੀਦੀ ਤੋਂ ਉਮੰਗ ਆਈ ਹੈ।
ਮੁਰਦਿਆਂ ਤਨਾਂ 'ਚ ਸਿੰਘਾਂ ਜਿੰਦ ਪਾਈ ਹੈ।
ਪਿਤਾ ਪਿਤਾਮਾ ਕੋਲ ਮੈਂ ਭੀ ਜਾਊਂਗਾ।
ਜੀਤਿਆ ਗਿਆ, ਤਾਂ ਜੀਤਾ ਨਹੀਂ ਆਊਂਗਾ।੪।
ਸਿੰਘ ਦਾ ਧਰਮ ਹੈ ਧਰਮ ਰੱਖਣਾ।
ਮੌਤ ਸਾ ਸੁਆਦ ਸਿੱਧੇ ਮੂੰਹ ਚੱਖਣਾ।
ਪਹਿਲਾਂ ਮੇਰਾ ਹੱਕ ਮੈਂ ਕਰਾਂ ਅਦਾਇਗੀ।
ਨਵੀਂ ਲੜੀ ਏਸੇ ਤਰ੍ਹਾਂ ਤੁਰੀ ਜਾਇਗੀ।
ਪਹਿਲਾਂ ਸੀਸ ਆਪਣਾ ਮੈਂ ਲਾ ਦਿਖਾਊਂਗਾ।
ਜੀਤਿਆ ਗਿਆ, ਤਾਂ ਜੀਤਾ ਨਹੀਂ ਆਊਂਗਾ।੫।

**ਦੋਹਰਾ**

ਸਾਹਿਬ ਸਿੰਘ ਅਜੀਤ ਦੇ ਸੁਣੇ ਖਿਆਲ ਗੁਰ ਦਿਆਲ।
ਅਤਿ ਪ੍ਰਸੰਨ ਹੋ ਬੋਲਦੇ ਅਹੋ ! ਪਿਆਰੇ ਲਾਲ।

**ਪਦ ਫਿਰਨਾ ਛੰਦ**

ਅਹੋ ਸੁਤ ਧੰਨ ਤੇਰਾ ਧੰਨ ਜੰਮਣਾ।
ਸੂਰਮੇ ਨੇ ਬਾਰ ਬਾਰ ਨਹੀਂ ਜੰਮਣਾ।
ਐਸ ਵੇਲੇ ਖ਼ੂਨ ਡੋਹਲਣੇ ਦੀ ਲੋੜ ਹੈ।
ਵੈਰੀ ਦਲ ਆਇਆ ਕਿਵੇਂ ਪੈਰ ਜੋੜ ਹੈ।
ਆਪ ਮਰ ਜਾਣਾ ਜ਼ਾਲਮਾਂ ਨੂੰ ਮਾਰਨਾ।
ਮੇਰਾ ਹੈ ਮਿਸ਼ਨ ਬੇਟਾ ! ਆਪਾ ਵਾਰਨਾ।੧।
ਛੱਤੀ ਧਰਮ ਸਿੱਖ ਏਹੋ ਪੱਤਰਾ।
ਮਾਰ ਮਾਰ ਜ਼ਾਲਮਾਂ ਕਰੋ ਨਿਰੁੱਤਰਾ।
ਮੇਰਾ ਹੈ ਉਦੇਸ਼ ਹਿੰਦ ਜੀਂਦੀ ਰੱਖਣੀ।
ਬਾਕੀ ਹੋਰ ਚੀਜ਼ ਕੋਲ ਨਹੀਂ ਰੱਖਣੀ।
ਸਾਂਗੋ ਪਾਂਗ ਸਾਂਗ ਪੂਰਾ ਹੈ ਉਤਾਰਨਾ।
ਮੇਰਾ ਹੈ ਮਿਸ਼ਨ ਬੇਟਾ ! ਆਪਾ ਵਾਰਨਾ।੨।
ਜਾਨ ਤੋਂ ਪਿਆਰੇ ਸਿੱਖ ਰਿਹਾ ਵਾਰ ਮੈਂ।
ਜਾਨ ਉੱਤੇ ਖੇਡਣੇ ਨੂੰ ਹਾਂ ਤਿਆਰ ਮੈਂ।
ਮੇਰੇ ਅੱਗੇ ਖੇਲੇ ਬੱਚਾ ਰੰਗ ਹੋਲੀਆਂ।
ਦੇਖ ! ਸਿੰਘ ਜੂਝੇ ਬੰਨ੍ਹ ਬੰਨ੍ਹ ਟੋਲੀਆਂ।
ਦੱਸਿਆ ਅਕਾਲ ਨੇ ਹੈ ਵੰਸ ਵਾਰਨਾ।
ਮੇਰਾ ਹੈ ਮਿਸ਼ਨ ਬੇਟਾ ! ਆਪਾ ਵਾਰਨਾ।੩।
ਧਰਮ ਦੀ ਸ਼ਮ੍ਹਾ ਹੈ ਲੱਟ ਲੱਟ ਮੱਚਦੀ।
ਸੜੋ ਏਦ੍ਹੇ ਉੱਤੇ ਜਗ ਵੇਦੀ ਸੱਚ ਦੀ।

*ਬਾਕੀ ਸਫਾ 22 'ਤੇ*

*ਲੜੀਵਾਰ*
*ਕਿਸ਼ਤ 23*

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*
*9815985559*

### ਦੋਹਰਾ

*ਇਸ ਸਾਧੂ ਨੈ ਜੋ ਕਿਹਾ ਨਹੀਂ ਵੇਦ ਦਾ ਮੱਤ।*
*ਇਹ ਈਸਾਈ ਮੱਤ ਦੀ ਕਥਨੀ ਕਰਦਾ ਸੱਤ॥੨੧॥*
*ਪਰ ਉਸ ਪਰ ਭੀ ਚੱਲਦਾ ਜੇ ਕਰ ਨਾਲ ਖਿਆਲ।*
*ਤਾਂ ਉਹ ਨਾਲ ਗਪੌੜਿਆਂ ਗਠੇ ਨ ਦੇਂਦਾ ਗਾਲ॥੨੨॥*
*ਬਾਈਬਲ ਵਾਲੇ ਆਦਮੀ ਸੇ ਅਤਿ ਚਤਰ ਸੁਜਾਨ।*
*ਸੋਚ ਸਮਝ ਕੇ ਲਿਖ ਗਏ ਮੰਨੇ ਸਭ ਜਹਾਨ॥੨੩॥*

**ਭਾਵ**-ਇਸ ਸਾਧੂ ਨਾਲੋਂ ਬਾਇਬਲ ਦੇ ਬਨਾਉਨ ਵਾਲੇ ਮਹਾਤਮਾਂ ਬਹੁਤ ਬੁਧਿ ਵਾਲੇ ਸਨ, ਜੋ ਦੱਸਦੇ ਹਨ ਕਿ ਪੈਹਲੇ ਤਾਂ ਸੱਤ ਦਿਨ ਤੱਕ ਇਸ਼੍ਵਰ ਨੈ ਸਾਰਾ ਸੰਸਾਰ ਬਨਾ ਦਿੱਤਾ ਜਿਸ ਤੇ ਮਗਰੋਂ ਆਰਾਮ ਕੀਤਾ, ਅਰ ਇਸ ਲਈ (ਸੰਡੇ) ਅਰਥਾਤ ਆਦਿੱਤਵਾਰ ਜਿਸਨੂੰ ਐਤਵਾਰ ਕੈਂਹਦੇ ਹਨ ਅੱਕ ਤੀਕ ਪਵਿਤ੍ਰ ਮੰਨਦੇ ਹਨ, ਫਿਰ ਧਰਤੀ ਪਰ ਰਿੜਨੇ ਵਾਲੇ ਜੀਵ ਬਨਾਏ ਅਰ ਪਾਣੀਆਂ ਵਿੱਚ ਤੁਰਨੇ ਵਾਲੇ ਸਾਜੇ, ਇਸੇ ਤਰ੍ਹਾਂ ਅਕਾਸ ਵਿੱਚ ਉਡਨ ਵਾਲੇ ਪੰਖੀ ਪੈਦਾ ਕੀਤੇ, ਅਰ ਸਾਰੀ ਸ੍ਰਿਸ਼ਟੀ ਪੂਰਨ ਕਰ ਲਈ।

ਜਦ ਸਭ ਕੁਛ ਬ੍ਰਹਮੰਡ ਦੀ ਰਚਨਾ ਪੂਰੀ ਹੋ ਚੁੱਕੀ ਤਦ ਖੁਦਾ ਨੈ ਸੋਚਿਆ ਕੇ ਹੁਣ ਕੋਈ ਐਸਾ ਜੀਵ ਬਨਾਉਨਾ ਚਾਹੀਏ ਜੋ ਇਨ੍ਹਾਂ ਸਾਰੀਆਂ ਵਸਤੂਆਂ ਪਰ ਹਕੂਮਤ ਕਰੇ ਅਰ ਸਭ ਦਾ ਰਾਜਾ ਸਮਝਿਆ ਜਾਏ, ਇਤਨਾਂ ਸੋਚ ਕੇ ਖੁਦਾ ਨੈ ਆਦਮ ਨੂੰ ਅਪਨੀ ਸੂਰਤ ਪਰ ਬਨਾਇਆ, ਜਿਸਤੇ ਦੇਖਕੇ ਬਹੁਤ ਖੁਸ਼ ਹੋਇਆ ਅਰ ਆਖਨ ਲਗਾ ਕੇ ਬਹੁਤ ਹੀ ਅੱਛਾ ਹੈ ਪ੍ਰੰਤੂ ਜਦ ਖੁਦਾ ਨੈ ਦੇਖਯਾ ਕੇ ਇਹ ਕੱਲਾ ਡਾਂਵਾਂਡੋਲ ਰੈਂਹਦਾ ਹੈ ਤਦ ਮਨ ਵਿੱਚ ਸੋਚਿਆ ਕੇ ਇਸਦਾ ਕੋਈ ਸਾਥੀ ਪੈਦਾ ਕਰਨਾ ਚਾਹੀਦਾ ਹੈ ਜਿਸ ਦੇ ਨਾਲ ਇਹ ਮਿਲਕੇ ਅਪਨਾ ਪੂਰਨ ਸੁਖ ਭੋਗੇ, ਪਰ ਉਹ ਸਾਥੀ ਇਸ ਦੇ ਖੂਨ ਵਿਚੋਂ, ਖੂਨ ਮਾਂਸ ਵਿੱਚੋਂ ਮਾਂਸ ਅਤੇ ਹੱਡੀਆਂ ਵਿੱਚੋਂ ਹੱਡੀ ਹੋਨਾਂ ਚਾਹੀਦਾ ਹੈ ਜਿਸ ਤੇ ਉਸਦਾ ਪੱਕਾ ਸਨੇਹ ਰਹੇ, ਤਦ ਖੁਦਾ ਨੈ ਆਦਮ ਨੂੰ ਇੱਕ ਅਜੇਹੀ ਭਾਰੀ ਨੀਂਦ ਦਿੱਤੀ ਜਿਸਤੇ ਉਹ ਸੌਂ ਗਿਆ, ਤਦ ਉਸਨੈ ਸੁੱਤੇ ਪਏ ਦੀ ਖੱਬੀ ਬੱਖੀ ਵਿੱਚੋਂ ਇੱਕ ਪਸਲੀ ਕੱਢ ਕੇ ਇੱਕ ਇਸਤ੍ਰੀ ਬਨਾਈ ਜਿਸਨੂੰ ਉਹ ਅਦਨ ਦੇ ਬਾਗ ਵਿੱਚ ਛੱਡੋ ਗਏ ਅਰ ਖੁਦਾ ਉਨਾਂ ਨਾਲ ਨਿੱਤ ਆ ਕੇ ਬਾਤਾਂ ਕਰਦਾ ਸਾ, ਜਿਸਤੇ ਇਹ ਭਾਵ ਨਿਕਲਦਾ ਹੈ ਕੇ ਉਨ੍ਹਾਂ ਨੂੰ ਬੋਲਨਾ ਖੁਦਾ ਨੇ ਸਖਾਇਆ ਸਾ, ਇਸੇ ਤਰ੍ਹਾਂ ਫਿਰ ਉਸ ਆਦਮ ਨੂੰ ਖੁਦਾ ਨੈ ਇਹ ਉਦੇਸ਼ ਕੀਤਾ ਸਾ ਇਸ ਬਾਗ ਵਿੱਚ ਜੋ ਫਲਨਾਂ ਦਰਖਤ ਹੈ ਉਸਦਾ ਫਲ ਨਾ ਖਾਈਂ ਕਿਉਂਕੇ ਇਹ ਬ੍ਰਿਖ ਭਲੇ ਬੁਰੇ ਦੀ ਤਮੀਜ਼ ਦਾ ਹੈ, ਪ੍ਰੰਤੂ ਆਦਮ ਨੂੰ ਸ਼ੈਤਾਨ ਨੈ ਭਰਮਾ ਦਿੱਤਾ ਜਿਸਤੇ ਉਹ ਭੁੱਲ ਕੇ ਫਲ ਖਾ ਬੈਠਾ ਜਿਸ ਪਰ ਖੁਦਾ ਨੈ ਉਸਨੂੰ ਬਾਗੋਂ ਬਾਹਰ ਕਢ ਦਿੱਤਾ ਅਰ ਉਸਨੂੰ ਗੁਨਾਗਾਰ ਠਰਾਇਆ ਜਿਸਦਾ ਬਦਲਾ ਮੌਤ ਦਿੱਤੀ।

ਫਿਰ ਉਸ ਆਦਮ ਦੇ ਤਿੰਨ ਪੁੱਤ੍ਰ ਹੋਏ ਜਿਨ੍ਹਾਂ ਵਿਚੋਂ ਇੱਕ ਤਾਂ ਪੈਹਲੇ ਹੀ ਮਰ ਗਯਾ ਇਸਤੇ ਮਗਰੋਂ ਫਿਰ ਇਕ ਨੇ ਦੂਜੇ ਨੂੰ ਮਾਰ ਸੁਟਿਆ, ਅਰ ਉਹ ਮੁੰਡੇ ਜੰਮਦੇ ਹੀ ਹਰ ਇੱਕ ਵਸਤੂ ਨੂੰ ਬਿਟ-ਬਿਟ ਦੇਖਦੇ ਸਨ ਇਨ੍ਹਾਂ ਤੇ ਅੱਗੇ ਸਾਰੇ ਕੰਮ ਉਨ੍ਹਾਂ ਨੂੰ ਹੌਲੀ ਹੌਲੀ ਆ ਗਏ ਕਿਉਂ ਜੋ ਨੇਕ ਅਤੇ ਬਦ ਦੀ ਤਮੀਜ ਕਰਨੀ ਆ ਗਈ ਸੀ।

ਇਸੇ ਤਰ੍ਹਾਂ ਬਾਇਬਲ ਵਿੱਚ ਇਹ ਭੀ ਹੈ ਕੇ ਇੱਕ ਵੇਰ ਅਸਰਾਈਲੀਆਂ ਦਾ ਕਈ ਹਜ਼ਾਰ ਆਦਮੀ ਜੰਗਲਾਂ ਵਿੱਚ ਫਿਰਦਾ ਸਾ ਅਰ ਉਨ੍ਹਾਂ ਪਾਸ ਖਾਣ ਪੀਣ ਨੂੰ ਕੁਝ ਨਹੀਂ ਸਾ ਜਿਨਾਂ ਵਾਸਤੇ ਖੁਦਾ ਰੋਟੀਆਂ ਦਾ ਮੀਂਹ ਵਰਸਾਂਉਦਾ ਸਾ ਅਰ ਦੁੰਬੇ ਭੇਜਦਾ ਸਾ, ਉਨ੍ਹਾਂ ਨੂੰ ਖਾ ਕੇ ਉਹ ਗੁਜ਼ਾਰਾ ਕਰਦੇ ਸਨ।

### ਦੋਹਰਾ

*ਦੇਖੋ ਮੂਸਾ ਨੈ ਕਿਹਾ ਕੈਸਾ ਢੰਗ ਬਖਾਨ।*
*ਜਿਸਦੇ ਅੱਗੇ ਸਾਧ ਹੈ ਦਿਸਦਾ ਮਹਾਂ ਅਜਾਨ॥੨੪॥*

*ਜੇ ਸਾਧੂ ਭੀ ਆਖਦਾ ਈਸ਼੍ਵਰ ਨੈ ਮਨ ਲਾਇ।*
*ਇੱਕ ਕੁੜੀ ਮੁੰਡਾ ਰਚੇ ਡਾਢੀ ਪ੍ਰੀਤ ਲਗਾਇ॥੨੫॥*
*ਫੇਰ ਉਨ੍ਹਾਂ ਨੂੰ ਪਾਲਯਾ ਦੇ ਕੇ ਗਾਈਂ ਦੁੱਧ।*
*ਸਾਰੇ ਪਸ਼ੂਆਂ ਤੇ ਕਰੀ ਉੱਤਮ ਉਨਦੀ ਬੁੱਧ॥੨੬॥*
*ਉਨ੍ਹਾਂ ਜਦੋਂ ਸੰਸਾਰ ਦਾ ਪਾਲਨ ਕਰਿਆ ਨੇਮ।*
*ਪੁੱਤ੍ਰ ਪੋਤੇ ਜੰਮ ਕੇ ਕੁਸ਼ਲ ਭਏ ਮਨ ਖੇਮ॥੨੭॥*
*ਫਿਰ ਈਸ਼੍ਵਰ ਨੇ ਉਨ੍ਹਾਂ ਨੂੰ ਬੋਲਣ ਦਾ ਪ੍ਰਚਾਰ।*
*ਚੰਗੀ ਤਰ੍ਹਾਂ ਸਖਾਇਆ ਕਰਕੇ ਠੀਕ ਪਯਾਰ॥੨੮॥*
*ਭਾਂਵੇ ਇਹ ਭੀ ਗੱਪ ਹੈ ਜੋ ਬਾਈਬਲ ਦੀ ਗੱਲ।*
*ਪਰ ਇਸ ਸਾਧੂ ਵਾਂਗ ਨਾ ਦਿੱਸਦੀ ਬਹੁਤ ਜਟੱਲ॥੨੮॥*
*ਭਾਂਵੇ ਇਹ ਭੀ ਗੱਪ ਹੈ ਜੋ ਬਾਈਬਲ ਦੀ ਗੱਲ।*
*ਪਰ ਇਸ ਸਾਧੂ ਵਾਂਗ ਨਾ ਦਿੱਸਦੀ ਬਹੁਤ ਜਟੱਲ॥੨੯॥*
*ਕਹੋ ਸਾਧ ਦੇ ਸੇਵਕੋ ਸੱਤ ਧਰਮ ਅਨੁਸਾਰ।*
*ਸੱਤਯਾਰਥ ਸੱਚ ਆਖਦਾ ਯਾ ਬਾਇਬਲ ਪ੍ਰਚਾਰ॥੩੦॥*
*ਹਾਸੀ ਜੋਗ ਬਲਾਸ ਇੱਕ ਹੋਰ ਸੁਣੋ ਮਨ ਲਾਇ।*
*ਪੰਡਤ ਸਮਝਨ ਵੇਦ ਨਹਿ ਮੂਰਖ ਗਏ ਲੁਭਾਇ॥੩੧॥*

**ਭਾਵ**-ਇਸ ਪਰ ਇੱਕ ਹੋਰ ਬਾਤ ਹੈ ਜੋ ਅਤਯੰਤ ਹੀ ਹਾਸੀ ਦੇ ਜੋਗ ਹੈ ਜਿਸ ਨੂੰ ਸਾਧ ਜੀ ਲਿਖਨੇ ਵੇਲੇ ਖਯਾਲ ਨਹੀਂ ਕਰਦੇ, ਉਹ ਆਖਦੇ ਹਨ ਕੇ ਜਿਨ੍ਹਾਂ ਪੁਰਖਾਂ ਨੂੰ ਕਪੜੇ ਪੈਹਰਨ ਅਤੇ ਖਾਣੇ ਪੀਣੇ ਦੀ ਭੀ ਅਕਲ ਨਹੀਂ ਸੀ, ਉਹ ਤਦੋਂ ਵੇਦ ਸੁਨ ਕੇ ਸਮਝਦੇ ਹੁੰਦੇ ਸਨ, ਵੱਡੇ ਅਚੰਭੇ ਦੀ ਬਾਤ ਹੈ ਕੇ ਜਦ ਅੱਜ ਕੱਲ ਵੱਡੇ ਭਾਰੀ ਸੰਸਕ੍ਰਿਤ ਵਿੱਦਯਾ ਦੇ ਜਾਨਨੇ ਹਾਰੇ ਅਰ ਦਰਸ਼ਨਾਂ ਦੇ ਪਾਰਦਰਸ਼ੀ ਬਯਾਕਰਣ ਕਲਪ ਸੂਤ੍ਰ ਅਤੇ ਨਿਰਘੰਟੂ ਦੇ ਜਾਨਨੇ ਵਾਲੇ ਦਮ ਨਹੀਂ ਮਾਰ ਸਕਦੇ ਕੇ ਅਸੀਂ ਵੇਦਾਂ ਨੂੰ ਪੂਰੇ ਪੂਰੇ ਸਮਝ ਸਕਦੇ ਹਾਂ ਉਹ ਆਦਮੀ ਜਿਨ੍ਹਾਂ ਨੂੰ ਨਾ ਅਕਲ ਸੀ ਨਾ ਵਿੱਦਯਾ ਅਤੇ ਨਾ ਉਨ੍ਹਾਂ ਦੀ ਅਜੇ ਤਕ ਕੋਈ ਭਾਸ਼ਾ ਹੀ ਬਨੀ ਸੀ ਫਿਰ ਉਹ ਵੇਦਾਂ ਨੂੰ ਕਿਸ ਤਰ੍ਹਾਂ ਸਮਝ ਸਕਦੇ ਸੇ, ਇਸ ਵਾਸਤੇ ਇਹ ਸਭ ਸਾਧੂ ਜੀ ਦੇ ਮਨ ਘੜਤ ਖਯਾਲ ਹਨ ।

ਜਗਤ ਦੀ ਉਤਪੱਤੀ ਪਰ ਹਰ ਇੱਕ ਧਰਮ ਅਤੇ ਵਿਚਾਰ ਵਾਲੇ ਨੈ ਵਿਚਾਰ ਕੀਤਾ ਹੈ ਅਤੇ ਅਪਨੀ ਬੁਧਿ ਦੇ ਅਨੁਸਾਰ ਬਹੁਤ ਹੀ ਜ਼ੋਰ ਲਾਇਆ ਹੈ, ਜਿਨ੍ਹਾਂ ਵਿਚੋਂ ਥੋੜੇ ਜੇਹਾਂ ਦਾ ਸੰਖੇਪ ਏਥੇ ਕਥਨ ਕੀਤਾ ਜਾਂਦਾ ਹੈ।

ਸਾਖ ਦਰਸ਼ਨ ਵਾਲੇ ਕਪਲ ਮੁਨਿ ਨੈ ਜੀਵ ਨੂੰ ਅਸੰਗ ਕਥਨ ਕਰਕੇ ਪ੍ਰਧਾਨ ਜੋ ਅਚੇਤਨ ਹੈ ਉਸਤੇ ਸਾਰੇ ਸੰਸਾਰ ਦੀ ਉਤਪੱਤਿ ਕਥਨ ਕੀਤੀ ਹੈ, ਉਹ ਆਖਦੇ ਹਨ ਕੇ ਜੋ ਗੁਣਾਂ ਦੀ ਸਾਮ ਅਵਸਥਾ ਹੈ ਉਸਦਾ ਨਾਉ ਪ੍ਰਧਾਨ ਹੈ, ਪਹਿਲੇ ਉਸਤੇ ਮਹਿਤੱਤ ਉਤਪੱਤ ਹੁੰਦਾ ਹੈ ਫਿਰ ਤਿੰਨ ਹੰਕਾਰ ਫਿਰ ਸੂਖਮ ਤਨ ਮਾਤ੍ਰਾਂ ਜਿਨਾਂ ਤੇ ਮਗਰੋਂ ਸੋਲਾਂ ਵਿਕਾਰ ਪੈਦਾ ਹੁੰਦੇ ਹਨ, ਜਿਨ੍ਹਾਂ ਵਿਚੋਂ ਪੰਜ ਸਥੂਲ ਭੂਤ ਅਰ ਦਸ ਕਰਮ ਅਤੇ ਗਯਾਨ ਇੰਦ੍ਰੇ ਅਤੇ ਗਯਾਰਵਾਂ ਮਨ, ਇਨ੍ਹਾਂ ਤੇ ਹੀ ਅੱਗੇ ਸਭ ਰਚਨਾਂ ਹੋ ਜਾਂਦੀ ਹੈ ਅਰ ਮਾਇਆ ਅਨਾਦਿ ਹੈ॥

ਮਹੇਸ਼੍ਰਰ ਮਤ ਵਿੱਚ ਜਗਤ ਦੀ ਉਤਪੱਤਿ ਤਾਂ ਮਾਇਆ ਤੇ ਹੀ ਮੰਨੀ ਹੈ ਪ੍ਰੰਤੂ ਉਸਦਾ ਫੇਰਕ ਈਸ਼੍ਵਰ ਨੂੰ ਅੰਗੀਕਾਰ ਕੀਤਾ ਹੈ, ਜਿਸਤੇ ਸੁਤੰਤ੍ਰ ਪ੍ਰਧਾਨ ਕਛੁ ਭੀ ਨਹੀਂ ਕਰ ਸਕਦੀ, ਜਿਸ ਤਰ੍ਹਾਂ ਕੁਲਾਲ ਦੀ ਸੰਗਤ ਨੂੰ ਪਾਕੇ ਮਿੱਟੀ ਕਈ ਪ੍ਰਕਾਰ ਦੇ ਘਟ ਮਤ ਉਤਪੱਤ ਕਰ ਸਕਦੀ ਹੈ ਏਸੇ ਤਰ੍ਹਾਂ ਈਸ਼੍ਵਰ ਪ੍ਰਧਾਨ ਦਾ (ਚਾਲਕ) ਅਰਥਾਤ ਪ੍ਰੇਰਕ ਹੈ, ਇਸਦੀ ਸੰਗਤ ਨੂੰ ਪਾ ਕੇ ਉਹ ਚਰਾਚਰ ਸ੍ਰਿਸ਼ਟੀ ਨੂੰ ਸਾਜ ਸਕਦੀ ਹੈ।

ਨਾਰਦ ਪੰਚ ਰਾਤ੍ਰ ਵਿੱਚ (ਸ੍ਵਾਤੱਤ) ਅਰਥਾਤ ਵੈਸ਼ਨਵ ਮਤ ਵਾਲਯਾਂ ਨੈ ਸਾਰੀ ਸ੍ਰਿਸ਼ਟੀ ਦਾ ਕਰਤਾ ਵਾਸਦੇਵ ਨੂੰ ਹੀ ਪ੍ਰਤਿਪਾਦਨ ਕੀਤਾ ਹੈ ਉਹ ਆਖਦੇ ਹਨ ਕੇ ਉਹ ਵਾਸਦੇਵ ਚਾਰ ਮੂਰਤਿ ਹੋ ਗਿਆ ਹੈ ਜਿਸ ਤੇ ਉਸਨੂੰ ਚਤਰ ਬਯੂਹ ਆਖਦੇ ਹਨ, ਪਹਲੇ ਤਾਂ ਉਹ ਇੱਕ ਮੂਰਤੀ ਆਪ ਹੈ ਜੋ ਨਿੱਤ ਸੁਧ ਅਤੇ ਪ੍ਰਕਾਸ਼ਕ ਹੈ, ਫਿਰ ਉਸਤੇ ਸੰਕਰ੍ਰਖਣ ਨਾਮ ਜੀਵ ਦੀ ਉਤਪੱਤਿ ਹੋਈ, ਇਸਤੇ ਮਗਰੋਂ ਪ੍ਰਦੁਮਨ ਨਾਮੇ ਮਨ ਦੀ ਰਚਨਾਂ ਹੋ ਗਈ ਜਿਸਤੇ ਅੱਗੇ ਅਨੁਰੁੱਧ ਨਾਮੇ ਹੰਕਾਰ ਉਤਪੱਤ ਹੋ ਗਿਆ, ਅੱਗੇ ਇਨ੍ਹਾਂ ਦੀ ਤੇ ਸੰਸਾਰ ਦੀ ਉਤਪੱਤਿ ਹੋ ਗਈ।

ਨਯਾਇ ਕਰਤਾ ਗੋਤਮ ਜੀ ਜਗਤ ਦਾ ਉਪਾਦਾਨ ਕਾਰਣ ਪ੍ਰਮਾਣੂਆਂ ਨੂੰ ਮੰਨਦੇ ਹਨ ਅਰ ਨਮਿਤ ਕਾਰਣ ਈਸ਼੍ਵਰ ਨੂੰ ਆਖਦੇ ਹਨ, ਉਹ ਕਹਿੰਦੇ ਹਨ ਕੇ ਈਸ਼੍ਵਰ ਵਿੱਚ ਨਿੱਤ ਗਯਾਨ ਨਿੱਤ ਇਛਾ ਅਤੇ ਨਿਤ ਹੀ ਪ੍ਰਯਤਨ ਹੈ, ਜਿਸਤੇ ਉਹ ਅਪਨੀ ਇਛਾ ਨਾਲ ਪ੍ਰਮਾਣੂਆਂ ਨੂੰ ਮਿਲਾ ਕੇ ਸੰਸਾਰ ਦੀ ਰਚਨਾਂ ਕਰ ਲੈਂਦਾ ਹੈ, ਪੈਹਲੇ ਦੁਯਨਿਕ ਮਿਲਦੀ ਹੈ ਫਿਰ ਤਿੰਨ ਦੁਅਨਿਕ ਮਿਲਕੇ ਤ੍ਰਿਅਣਕ ਹੋ ਜਾਂਦੀ ਹੈ, ਇਸੀ ਪ੍ਰਕਾਰ ਪ੍ਰਿਥੀ ਦੇ ਪ੍ਰਮਾਣੂ ਪ੍ਰਿਥੀ, ਜਲ ਦੇ ਜਲ, ਅਗਨਿ ਦੇ ਅਗਨਿ ਅਤੇ ਵਾਯੂ ਦੇ ਪ੍ਰਮਾਣੂ ਵਾਯੂ ਉਤਪੱਤ ਹੋ ਕੇ ਸਥੂਲ ਤੱਤ ਹੋ ਜਾਂਦੇ ਹਨ, ਅੱਗੇ ਈਸ਼੍ਵਰ ਦੀ ਇੱਛਾ ਅਤੇ ਪ੍ਰਯਤਨ ਦੁਆਸਰੇ ਸੰਪੂਰਨ ਜੀਵ ਚਰਾਚਰ ਬਨ ਜਾਂਦੇ ਹਨ।

ਬੋਧ ਮਤ ਵਿੱਚ ਇਸਦੇ ਚਾਰ ਚੇਲਿਆਂ ਨੇ ਜੁਦਾ-ਜੁਦਾ ਖਯਾਲ ਪ੍ਰਗਟ ਕੀਤਾ ਹੈ, ਜਿਨ੍ਹਾਂ ਵਿੱਚੋਂ ਸੌਤ੍ਰਾਂਤਕ ਅਤੇ ਬੈਕਾਸਕਤਾਂ ਦੋ ਪ੍ਰਕਾਰ ਦਾ ਸੰਸਾਰ ਮੰਨਦੇ ਹਨ, ਜਿਨ੍ਹਾਂ ਵਿਚੋਂ ਇੱਕ ਬਾਹਯ ਅਤੇ ਦੂਜਾ ਅੰਤ੍ਰ ਜਿਸਦਾ ਪ੍ਰਕਾਰ ਉਹ ਇਸ ਤਰ੍ਹਾਂ ਦੱਸਦੇ ਹਨ: ਚਾਰੇ ਪ੍ਰਮਾਣੂਆਂ ਦਾ ਜੋ ਇਕੱਠ ਹੈ ਸੋ ਤਾਂ ਬਾਹਰਲਾ ਜਗਤ ਹੈ ਅਤੇ ਜੋ ਪੰਜ ਸਕੰਧਾਂ ਨਾਲ ਬਨਿਆ ਹੈ ਸੋ ਅੰਦ੍ਰਲਾ ਜਗਤ ਹੈ, ਜਿਸਦਾ ਨਾਮ ਮਨੁਖਯ ਆਦਿਕ ਸਰੀਰ ਹਨ, ਅਰ ਇਨ੍ਹਾਂ ਦੀ ਉਤੱਪਿਤ, ਰੂਪਾ ਸਕੰਧ, ਵਿਗਯਾਨਾ ਸਕੰਧ, ਸੰਗਯਾ ਸਕੰਧ, ਸੰਸਕਾਰ ਸਕੰਧ, ਅਤੇ ਵੇਦਨਾਂ ਸਕੰਧ, ਇਨ੍ਹਾਂ ਪੰਜਾਂ ਸਕੰਧਾਂ ਤੇ ਸੰਪੂਰਨ ਮਨੁਖਯ ਆਦਿਕ ਜੀਵਾਂ ਦੀ ਉਤਪੱਤਿ ਹੋ ਜਾਂਦੀ ਹੈ।

ਤੀਸਰਾ ਯੋਗਾਚਾਰ ਸਾਰੇ ਜਗਤ ਦੀ ਉਤਪੱਤਿ ਇੱਕ ਖਯਣ ਵਿੱਚ ਬੁਧਿ ਤੇ ਅੰਗੀਕਾਰ ਕਰਦਾ ਹੈ ਅਰ ਆਖਦਾ ਹੈ ਕੇ ਬਾਹਯ ਮੁਖੀ ਜਿਤਨੇ ਪਦਾਰਥ ਹਨ ਸੋ ਸਭ ਬੁਧਿ ਹੀ ਪ੍ਰਨਾਮ ਹੋ ਕੇ ਪ੍ਰਤੀਤ ਹੁੰਦੀ ਹੈ ਅਰ ਉਹ ਸਭ ਖਿਣ ਭੰਗਰ ਹਨ ਪ੍ਰੰਤੂ ਦੀਵੇ ਦੀ ਲਾਟ ਜਿਸ ਤਰ੍ਹਾਂ ਖਿਣ ਭੰਗਰ ਹੁੰਦੀ ਹੈ ਪਰ ਪ੍ਰਤੀਤ ਨਹੀਂ ਹੁੰਦੀ ਇਸੇ ਤਰ੍ਹਾਂ ਜਗਤ ਭੀ ਖਿਣ ਭੰਗਰ ਹੈ ਪ੍ਰੰਤੂ ਪ੍ਰਤੀਤ ਨਹੀਂ ਹੁੰਦਾ।

ਚੌਥਾ ਮਾਧਮਕ ਸਾਰੇ ਸੰਸਾਰ ਦੀ ਉਤਪੱਤਿ ਸੂੰਨ ਤੇ ਹੀ ਅੰਗੀਕਾਰ ਕਰਦਾ ਹੈ ਅਰ ਉਸਦਾ ਕਥਨ ਇਹ ਹੈ ਕੇ ਜਿਤਨਾਂ ਸਾਰਾ ਪਸਾਰਾ ਹੈ ਸੋ ਕੇਵਲ ਸੂਨ ਤੇ ਹੀ ਹੋ ਗਿਆ ਹੈ, ਅਰ ਸੂਨ ਹੀ ਇਸਦਾ ਕਾਰਨ ਹੈ ਸੂਨ ਵਿੱਚ ਹੀ ਰੈਂਹਦਾ ਹੈ ਅਤੇ ਸੂੰਨ ਵਿੱਚ ਹੀ ਲੈ ਹੋਨਾਂ ਹੈ, ਇਸ ਪਰ ਉਸ ਦੀ ਯੁਕਤੀ ਇਹ ਹੈ ਕੇ ਜਦ ਸਾਰੇ ਇਸ ਬਾਤ ਨੂੰ ਮੰਨਦੇ ਹਨ ਕੇ ਜਗਤ ਉਤਪੱਤਿ ਤੇ ਪੈਹਲੇ ਨਹੀਂ ਸਾ ਅਰ ਪਰਲੋ ਪਿੱਛੇ ਨਹੀਂ ਰਹੇਗਾ ਤਦ ਮਗਰੋਂ ਸੂਨ ਹੀ ਬਾਕੀ ਹੈ, ਫਿਰ ਜਦ ਮੁੜ ਕੇ ਉਤਪੱਤੀ ਹੋਵੇਗੀ ਸੋ ਸੂਨ ਤੇ ਹੀ ਹੋਵੇਗੀ, ਇਹ ਸਾਰੇ ਬੋਧ ਮਤ ਭੇਦ ਹਨ।

ਮੀਮਾਂਸਾ ਦਰਸ਼ਨ ਵਾਲੇ ਈਸ਼੍ਵਰ ਤੇ ਜਗਤ ਦੀ ਉਤਪੱਤਿ ਨਹੀਂ ਮੰਨਦੇ ਉਹ ਜੀਵ ਦੇ ਅਦ੍ਰਿਸ਼ ਕਰਮ ਅਤੇ ਪ੍ਰਮਾਣੂਆਂ ਤੇ ਹੀ ਜਗਤ ਦੀ ਉਤਪੱਤੀ ਆਖਦੇ ਹਨ ਅਰ ਉਹ ਜੀਵ ਨੂੰ ਨਿਤ ਅਤੇ ਕਰਮ ਕਰਤਾ ਅਤੇ ਉਨ੍ਹਾਂ ਦੇ ਫਲਾਂ ਦਾ ਭੋਗਤਾ ਜਾਨਦੇ ਹਨ, ਜਿਸਤੇ ਉਹ ਕੈਂਹਦੇ ਹਨ ਕੇ ਜਦ ਜੀਵਾਂ ਦੇ ਪੂਰਬਲੇ ਕਰਮ ਪ੍ਰਾਰਬਧ ਹੋ ਕੇ ਭੋਗ ਦੇ ਚੁਕਦੇ ਹਨ ਤਦ ਪ੍ਰਮਾਣੂਆਂ ਦਾ ਸੰਘਾਤ ਅਰਥਾਤ ਕੱਠ ਜੋ ਜਗਤ ਹੈ ਸੋ ਟੁਟ ਜਾਂਦਾ ਹੈ, ਅਰ ਉਨਿਸਰੇਟੂ ਹੋ ਕਰ ਅਕਾਸ ਵਿੱਚ ਭ੍ਰਮਦੇ ਹਨ ਕਿੰਤੂ ਜਦ ਫੇਰ ਜੀਵਾਂ ਦੇ ਕੰਮ ਪ੍ਰਪੱਕ ਹੋ ਜਾਂਦੇ ਹਨ ਤਦ ਮੁੜ ਕੇ ਉਨ੍ਹਾਂ ਦੇ ਫਲ ਭੋਗਨ ਲਈ ਪ੍ਰਮਾਂਣੂਆਂ ਦੁਆਰੇ ਜਗਤ ਦੀ ਉਤਪੱਤਿ ਕਰ ਲੈਂਦੇ ਹਨ ਜਿਸਤੇ ਕਰਮ ਹੀ ਸੰਸਾਰ ਦਾ ਕਰਤਾ ਹਨ।

ਬ੍ਰਹਮ ਪੁਰਾਣ ਵਿੱਚ ਸਾਰੇ ਸੰਸਾਰ ਦਾ ਕਰਤਾ ਬ੍ਰਹਮਾ ਨੂੰ ਹੀ ਪ੍ਰਗਟ ਕੀਤਾ ਹੈ ਜਿਸ ਵਿੱਚ ਉਹ ਇਹੋ ਆਖਦੇ ਹਨ ਕੇ ਪਰਮੇਸ਼੍ਵਰ ਨੇ ਬ੍ਰਹਮਾ ਨੂੰ ਉਤਪੱਤਿ ਕੀਤਾ ਜਿਸਤੇ ਸਾਰੇ ਸੰਸਾਰ ਦੀ ਰਚਨਾਂ ਹੋਈ।

ਇਸੀ ਪ੍ਰਕਾਰ ਵੇਦਾਂਤ ਮਤ ਵਾਲੇ ਮਾਇਆ ਸਾਭਾਸ ਬ੍ਰਹਮ ਨੂੰ ਜਗਤ ਦਾ ਕਾਰਨ ਅੰਗੀਕਾਰ ਕਰਦੇ ਹਨ ਅਰ ਉਹ ਦੱਸਦੇ ਹਨ ਕੇ ਜਿਸ ਪ੍ਰਕਾਰ ਸੁਪਨੇ ਵਿੱਚ ਨੀਂਦ ਨਾਲ ਜੀਵ ਕਈ ਪ੍ਰਕਾਰ ਦੇ ਹਸਤੀ ਘੋੜੇ ਅਤੇ ਬ੍ਰਹਮੰਡ ਰਚ ਲੈਂਦਾ ਹੈ ਏਸੇ ਪ੍ਰਕਾਰ ਮਾਇਆ ਨਾਲ ਮਿਲਕੇ ਪ੍ਰਮਾਤਮਾ ਭੀ ਇਸ ਬ੍ਰਹਮੰਡ ਨੂੰ ਉਤਪੱਤ ਕਰ ਲੈਂਦਾ ਹੈ, ਪ੍ਰੰਤੂ ਜਿਸ ਪ੍ਰਕਾਰ ਸੁਪਨੇ ਦੇ ਸਾਰੇ ਪਦਾਰਥ ਸੁਪਨ ਹਾਰ ਦਾ ਸੰਕਲਪ ਹੀ ਹੁੰਦਾ ਹੈ, ਇਸੇ ਪ੍ਰਕਾਰ ਸਾਰਾ ਜਗਤ ਇੱਕ ਈਸ਼੍ਵਰ ਦਾ ਸੰਕਲਪ ਮਾਤ੍ਰ ਹੀ ਹੈ, ਅਰ (ਅਘਟਨਾਂ ਘਟਨ ਪਟੀਸੀ ਮਾਇਆ) ਅਰਥਾਤ ਮਾਇਆ ਜੋ ਵਸਤੂ ਈਸ਼੍ਵਰ ਵਿੱਚ ਨਹੀਂ ਘਟਦੀ ਉਸਨੂੰ ਉਸ ਵਿੱਚ ਘਟਾ ਦੇਨੇ ਕਰਕੇ ਹੀ ਮਾਯਾ ਸੱਦੀ ਜਾਂਦੀ ਹੈ, ਜੈਸਾ ਕੇ ਨਿੰਦ੍ਰਾ ਇਸ ਪੁਰਖ ਵਿੱਚ ਜੋ ਵਸਤੂਆਂ ਨਹੀਂ ਰਚ ਸਕਦੀਆਂ ਸੋ ਸੁਪਨ ਵਿੱਚ ਦਿਖਾ ਕੇ ਸੱਤ ਪ੍ਰਤੀਤ ਕਰਾ ਦੇਂਦੀ ਹੈ, ਇਸੇ ਪ੍ਰਕਾਰ ਇਹ ਸਾਰਾ ਜਗਤ ਈਸ਼੍ਵਰ ਦਾ ਸੁਪਨਾ ਹੈ।

ਇਸੀ ਪ੍ਰਕਾਰ ਕਿਤਨੇ ਇਸ ਸੰਸਾਰ ਨੂੰ ਦ੍ਰਿਸ਼ੀ ਸ੍ਰਿਸ਼ਟੀ ਮੰਨਦੇ ਹਨ ਅਰ ਉਹ ਆਖਦੇ ਹਨ ਕੇ ਜਦ ਦੇਖੀ ਦਾ ਹੈ ਤਦੇ ਸ੍ਰਿਸ਼ਟੀ ਹੈ ਅਰ ਜਦ ਨਾ ਦੇਖੀਏ ਤਦ ਕੋਈ ਨਹੀਂ ਜੈਸਾ ਕੇ ਜਿਸ ਦੇਸ ਦੇ ਪਦਾਰਥ ਦੇਖਨੋਂ ਸੁਨਨੋਂ ਅਗਯਾਤ ਹਨ ਸੋ ਮਾਨੋ ਤਿੰਨੇ ਕਾਲ ਹੋਏ ਹੀ ਨਹੀਂ, ਇਸੇ ਤਰ੍ਹਾਂ ਸੁਪਨ ਵਿੱਚ ਜਾਗ੍ਰਤ ਅਰ ਜਾਗ੍ਰਤ ਵਿੱਚ ਸੁਪਨ ਦੇ ਪਦਾਰਥ ਨਹੀਂ ਦਿੱਸਦੇ ਜਿਸਤੇ ਉਹ ਨਾ ਹੋਇਆ ਦੀ ਤਰ੍ਹਾਂ ਹੀ ਹੁੰਦੇ ਹਨ, ਫਿਰ ਮੂਰਛਾ ਅਤੇ ਸੁਖਪਤੀ ਵਿੱਚ ਕੁਝ ਭੀ ਨਹੀਂ ਰੈਂਹਦਾ, ਜਿਸਤੇ ਇਹ ਦ੍ਰਿਸ਼ਟੀ ਹੀ ਸ੍ਰਿਸ਼ਟੀ ਹੈ।

ਇਸੇ ਤਰ੍ਹਾਂ ਕਿਤਨੇ ਪੁਰਖ ਝਾਤ ਸ੍ਰਿਸ਼ੀ ਅੰਗੀਕਾਰ ਕਰਦੇ ਹਨ ਅਰ ਉਹ ਆਖਦੇ ਹਨ ਕੇ ਇਹ ਸਾਰਾ ਸੰਸਾਰ ਈਸ਼੍ਵਰ ਦੇ ਨੇਤ੍ਰਾਂ ਦਾ ਫੁਰਨਾ ਹੀ ਹੈ ਅਰ ਇਹ ਸਭ ਕੁਛ ਉਸੇ ਸਮਯ ਬਨ ਗਯਾ ਹੈ।

<u>ਚਲਦਾ</u>

—0—

# ਨਾਵੈ ਇਕੁ ਕਣੀ

*ਹਰੀ ਸਿੰਘ ਕੁਵੈਤ ਵਾਲੇ*
*9814007847*

ਅਸੀਂ ਹਰ ਰੋਜ਼ ਨਿਤਨੇਮ ਦੀਆਂ ਬਾਣੀਆਂ ਵਿੱਚ 'ਕਬਿਉ ਵਾਚ ਬੇਨਤੀ ਚੌਪਈ' ਪਾਤਸ਼ਾਹੀ ਦਸਵੀਂ ਦਾ ਪਾਠ ਕਰਦੇ ਹਾਂ ਅਤੇ ਹੇਠਲੀ ਪੰਕਤੀ ਵੀ ਆਮ ਰੁਟੀਨ ਵਿੱਚ ਪੜ੍ਹ ਜਾਂਦੇ ਹਾਂ ਪਰ ਕਦੀ ਧਿਆਨ ਨਾਲ ਵਿਚਾਰਦੇ ਨਹੀਂ:

***ੲੇਕ ਬਾਰ ਜਿਨ ਤੁਮੈ ਸੰਭਾਰਾ।***
***ਕਾਲ ਫਾਸ ਤੇ ਤਾਹਿ ਉਬਾਰਾ।***
***ਜਿਨ ਨਰ ਨਾਮ ਤਿਹਾਰੋ ਕਹਾ।***
***ਦਾਰਿਦ ਦੁਸ਼ਟ ਦੋਖ ਤੇ ਰਹਾ।***

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਏਥੇ ਇਹ ਭਰੋਸਾ ਦਿਵਾ ਰਹੇ ਹਨ ਕਿ ਜੇ ਕੋਈ ਇਕ ਵਾਰੀ ਪ੍ਰਮਾਤਮਾ ਦਾ ਨਾਮ ਉਚਾਰੇਗਾ ਤਾਂ ਉਸ ਦੇ ਸਾਰੇ ਦੁੱਖ ਕਲੇਸ਼ ਤੇ ਦਰਿਦਰ ਤਾਂ ਦੂਰ ਹੋਣਗੇ ਪਰ ਨਾਲ ਹੀ ਕਾਲ ਦੀ ਫਾਂਸੀ ਵੀ ਕਟੀ ਜਾਵੇਗੀ। ਇਸੇ ਤਰ੍ਹਾਂ ਗੁਰਬਾਣੀ ਦਾ ਦਾਵਾ ਹੈ ਕਿ ਇੱਕ ਵਾਰੀ ਪੂਰੇ ਇਕਾਗਰ ਚਿੱਤ ਨਾਲ 'ਵਾਹਿਗੁਰੂ' ਬੋਲਣ ਨਾਲ ਸਾਡੇ ਸਾਰੇ ਦੁੱਖਾਂ ਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਜਿਵੇਂ:

**ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ॥**
**ਕਟੇ ਪਾਪ ਅਸੰਖ ਨਾਵੈ ਇਕ ਕਣੀ॥੧੧॥**

*(ਅੰਗ-੧੨੮੩)*

ਕਈ ਸੰਤ ਮਹਾਤਮਾ ਜੋਟੀਆਂ ਵਾਲੀ ਧਾਰਨਾ ਲਾ ਕੇ ਪੜ੍ਹਦੇ ਸੁਣੀਦੇ ਹਨ "ਇੱਕ ਵਾਰੀ ਬੋਲ ਵਾਹਿਗੁਰੂ, ਤੇਰਿਆਂ ਸਾਰਿਆਂ ਦੁੱਖਾਂ ਦਾ ਦਾਰੂ।"

ਇਸ ਦੇ ਬਾਵਜੂਦ, ਅਸੀਂ ਆਮ ਵੇਖਦੇ ਹਾਂ ਕਿ ਬਹੁਤ ਸਾਰੇ ਲੋਕ, ਪਤਾ ਨਹੀਂ ਚਾਲੀ-ਚਾਲੀ, ਪੰਜਾਹ-ਪੰਜਾਹ ਸਾਲਾਂ ਤੱਕ ਲਗਾਤਾਰ ਨਿਤਨੇਮ ਕਰਦੇ, ਬਾਣੀ ਪੜ੍ਹਦੇ ਤੇ ਸੁਣਦੇ ਰਹਿੰਦੇ ਹਨ, ਰੋਜ਼ ਗੁਰਦੁਆਰੇ ਜਾ ਕੇ ਮੱਥੇ ਵੀ ਟੇਕਦੇ ਹਨ, ਹੋਰ ਧਾਰਮਿਕ ਕਰਮ ਕਾਂਡ ਵੀ ਕਰਦੇ ਹਨ ਤੇ ਥੋੜ੍ਹਾ ਬਹੁਤ ਪਰਮਾਤਮਾ ਦਾ ਸਿਮਰਨ ਵੀ ਕਰਦੇ ਰਹਿੰਦੇ ਹਨ ਪਰ ਉਨ੍ਹਾਂ ਦੀਆਂ ਦੁੱਖਾਂ ਤਕਲੀਫਾਂ ਤਾਂ ਦੂਰ ਨਹੀਂ ਹੁੰਦੀਆਂ ਤੇ ਵਿਚਾਰੇ ਸਾਰੀ ਉਮਰ ਕਲਪਦੇ ਹੀ ਰਹਿੰਦੇ ਹਨ। ਇਸ ਲਈ ਸੋਚਣ ਦੀ ਗੱਲ ਹੈ ਕਿ ਗੁਰਬਾਣੀ ਜਾਂ ਗੁਰੂ ਸਾਹਿਬ ਦਾ ਇਹ ਦਾਅਵਾ ਕਦੇ ਗਲਤ ਨਹੀਂ ਹੋ ਸਕਦਾ। ਜ਼ਰੂਰ ਕਿਤੇ ਸਾਡੀਆਂ ਕੋਸ਼ਿਸ਼ਾਂ ਵਿੱਚ ਕਮੀ ਹੈ। ਆਉ ਜ਼ਰਾ ਇਸ ਬਾਰੇ ਵਿਚਾਰ ਕਰੀਏ।

ਦਰਅਸਲ ਪਹਿਲੀ ਗੱਲ ਤਾਂ ਇਹ ਕਿ ਅਸੀਂ ਇਹ 'ਨਾਮ ਜਪਣ' ਵਾਲੇ ਜ਼ਰੂਰੀ ਕੰਮ ਨੂੰ ਕੋਈ ਮਹਾਨਤਾ ਨਹੀਂ ਦਿੰਦੇ ਤੇ ਕੋਈ ਨਾ ਕੋਈ ਬਹਾਨਾ ਬਣਾ ਕੇ, ਟਾਲਦੇ ਰਹਿੰਦੇ ਹਾਂ। ਕਿਸੇ ਨੌਜਵਾਨ ਨੂੰ ਕਹੋ ਕਿ ਪਿਆਰਿਆ, ਆਪਣੇ ਕਾਰੋਬਾਰ ਵਿਚੋਂ ਥੋੜਾ ਸਮਾਂ ਕਢ ਕੇ ਨਾਮ ਜਪਿਆ ਕਰੋ। ਉਹ ਇੱਕ ਦਮ ਉੱਤਰ ਦੇਵੇਗਾ ਕਿ ਇਹ ਕੰਮ ਤਾਂ ਬੁੱਢਿਆਂ ਦਾ ਹੈ। ਦਸੋ ਇਸ ਨੂੰ ਕਉਣ ਸਮਝਾਵੇ ਕਿ ਜੇ ਕਰ ਹੋਰ ਕੰਮ ਬੁਢੇਪੇ ਵਿੱਚ ਕਰਨੇ ਕਠਨ ਹੋ ਜਾਂਦੇ ਹਨ ਤਾਂ ਇਹ ਭਗਤੀ ਕਰਨੀ ਵੀ ਕੋਈ ਆਸਾਨ ਨਹੀਂ। ਇਸ ਬਾਰੇ ਬਾਬਾ ਫਰੀਦ ਜੀ ਸਾਵਧਾਨ ਕਰਦੇ ਹਨ:

**ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥**

*(ਅੰਗ ੧੩੭੮)*

ਹੋਰ ਦੂਸਰੇ, ਬਹੁਤ ਸਾਰੇ ਸਜਨ ਉੱਤਰ ਦਿੰਦੇ ਹਨ ਕਿ 'ਨਾਮ' ਤਾਂ ਜ਼ਰੂਰ ਜਪਣਾ ਹੈ ਪਰ ਜਰਾ ਸਾਡੀ ਪ੍ਰਸਥਿਤੀ ਠੀਕ ਹੋ ਜਾਵੇ, ਬੇਟੀ ਦਾ ਵਿਆਹ ਕਰ ਲਈਏ, ਇਹ ਜੋ ਮਕਾਨ ਬਣਾਉਣ ਲੱਗੇ ਹਾਂ ਪੂਰਾ ਹੋ ਜਾਵੇ, ਬੇਟਾ ਪੜ੍ਹਾਈ ਪੂਰੀ ਕਰਕੇ ਨੌਕਰੀ ਤੇ ਲੱਗ ਜਾਵੇ। ਗੱਲ ਕੀ, ਕਿ ਕੋਈ ਨਾ ਕੋਈ ਕਮੀ ਜਾਂ ਬਹਾਨਾ ਬਣਾ ਕੇ ਆਪਣੇ ਆਪ ਨੂੰ ਤਸੱਲੀ ਦੇ ਲੈਂਦੇ ਹਾਂ। ਬੱਸ ਇਨ੍ਹਾਂ ਮੋਹ ਮਾਇਆ ਤੇ ਆਪਣੇ ਸੰਸਾਰਿਕ ਝਮੇਲਿਆਂ ਵਿੱਚ ਹੀ ਫਸੇ ਜੀਵਨ ਬਤੀਤ ਕਰਦੇ ਰਹਿੰਦੇ ਹਾਂ ਤੇ ਗੁਰਬਾਣੀ ਦੇ ਉਪਦੇਸ਼ ਨੂੰ ਭੁੱਲਦੇ ਜਾਂਦੇ ਹਾਂ:

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥੩੮॥**

*(ਅੰਗ ੧੩੭੮)*

ਇਹ ਨਾ ਭੁਲੋ ਕਿ ਪ੍ਰਸਥਿਤੀ ਕਿਸੇ ਦੀ ਕਦੇ ਵੀ ਅਨੁਕੂਲ ਨਹੀਂ ਹੋਈ ਤੇ ਨਾ ਹੀ ਹੋ ਸਕਦੀ ਹੈ, ਜੀਵਨ ਵਿੱਚ ਕੋਈ ਨਾ ਕੋਈ ਸਮੱਸਿਆ ਤਾਂ ਚਲਦੀ ਹੀ ਰਹਿਣੀ ਹੈ। ਸਾਡੇ ਹਿਸਾਬ ਨਾਲ ਤਾਂ ਸਾਡਾ ਮਾਹੌਲ ਕਦੇ ਵੀ ਠੀਕ ਨਹੀਂ ਹੁੰਦਾ, ਲਾਜ਼ਮੀ ਕੋਈ ਨਾ ਕੋਈ ਕਮੀ ਤਾਂ ਰਹੇਗੀ। ਆਮ ਲੋਕਾਂ ਦੀ ਤਾਂ ਗੱਲ ਛੱਡੋ, ਅਸੀਂ ਵੇਖਦੇ ਹਾਂ ਕਿ ਪ੍ਰਸਥਿਤੀ ਤਾਂ ਵੱਡੇ ਵੱਡੇ ਭਗਤਾਂ ਤੇ ਮਹਾਂਪੁਰਸ਼ਾਂ ਦੀ ਵੀ ਕਦੇ ਅਨੁਕੂਲ ਨਹੀਂ ਹੋਈ ਸੀ। ਭਗਤ ਧਰੂ ਵੱਲ ਵੇਖੋ, ਮਤਰੇਈ ਮਾਂ ਹੈ, ਪਿਤਾ ਦੀ ਗੋਦੀ ਵਿੱਚ ਬੈਠਣ ਤੇ ਇਤਰਾਜ਼ ਕਰਦੀ ਹੈ। ਪ੍ਰਹਿਲਾਦ ਦਾ ਪਿਤਾ ਹਰਨਾਕਸ਼, ਆਪਣੇ ਪੁੱਤਰ ਦੀ ਜਾਨ ਦਾ ਵੈਰੀ ਹੈ। ਸ਼੍ਰੋਮਣੀ ਭਗਤ ਕਬੀਰ ਜੀ ਨੂੰ ਸਾਰਾ ਬਨਾਰਸ ਪਾਗਲ ਕਹਿੰਦਾ ਹੈ। ਹੋਰ ਤਾਂ ਹੋਰ ਗੁਰੂਆਂ ਤੇ ਅਵਤਾਰੀ, ਪੁਰਸ਼ਾਂ ਦਾ ਵੀ ਇਹੋ ਹਾਲ ਰਿਹਾ ਹੈ, ਪ੍ਰਸਥਿਤੀ ਉਨ੍ਹਾਂ ਦੀ ਵੀ ਕਦੇ ਠੀਕ ਨਹੀਂ ਸੀ। ਗੁਰੂ ਨਾਨਕ ਦੇਵ ਜੀ ਦੇ ਪਿਤਾ ਨੇ ਵੀਹ ਰੁਪਇਆਂ ਕਾਰਨ ਉਨ੍ਹਾਂ ਨੂੰ ਚਪੇੜਾਂ ਮਾਰੀਆਂ ਸਨ ਤੇ ਲੋਕਾਂ ਨੇ ਭੂਤਨਾ ਤੇ ਬੇਤਾਲਾ ਕਰਕੇ ਕਿਹਾ ਸੀ। ਇਸ ਬਾਰੇ ਉਹ ਆਪ ਖੁਦ ਕਹਿੰਦੇ ਹਨ:

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥**

*(ਅੰਗ ੯੯੧)*

ਗੁਰੂ ਅਰਜਨ ਦੇਵ ਜੀ ਗੁਰਗੱਦੀ ਦੇ ਮਾਲਕ ਹਨ ਪਰ ਵੱਡੇ ਭਾਈ ਪ੍ਰਿਥੀ ਚੰਦ ਨੇ ਹਰ ਸਮੇਂ ਕੋਈ ਨਾ ਕੋਈ ਮੁਸੀਬਤ ਹੀ ਖੜੀ ਰਖੀ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਜੀਵਨ ਹੈ, ਵੈਰੀਆਂ ਨੇ ਇੱਕ ਘੜੀ ਵੀ ਚੈਨ ਨਾਲ ਨਹੀਂ ਬੈਠਣ ਦਿੱਤਾ। ਸਾਰਾ ਜੀਵਨ ਭੱਜ ਦੌੜ ਵਿੱਚ ਹੀ ਗੁਜ਼ਰਦਾ ਹੈ। ਜਿਵੇਂ ਲਹਿਰਾਂ ਬਿਨਾਂ ਸਮੁੰਦਰ ਨਹੀਂ ਹੋ ਸਕਦਾ ਤਿਵੇਂ ਸਮੱਸਿਆਵਾਂ ਬਿਨਾਂ ਜੀਵਨ ਨਹੀਂ ਹੋ ਸਕਦਾ। ਸਾਗਰ ਵਿੱਚ ਕੋਈ ਨਾ ਕੋਈ ਲਹਿਰ ਹਰ ਸਮੇਂ ਉੱਠਦੀ ਹੀ ਰਹੇਗੀ ਤੇ ਇਸੇ ਤਰ੍ਹਾਂ ਜੀਵਨ ਵਿੱਚ ਹਰ ਸਮੇਂ ਕੋਈ ਨਾ ਕੋਈ ਸਮੱਸਿਆ ਜਾਰੀ ਰਹੇਗੀ। ਇਸ ਲਈ ਸਾਨੂੰ ਇਨ੍ਹਾਂ ਸਮੱਸਿਆਵਾਂ ਦਾ ਸਾਹਮਣਾ ਕਰਦੇ ਹੋਏ ਅੱਗੇ ਆਪਣੀ ਮੰਜ਼ਿਲ ਵੱਲ ਵਧਦੇ ਜਾਣਾ ਹੈ।

ਸਵਾਲ ਪ੍ਰਸਥਿਤੀ ਠੀਕ ਦਾ ਨਹੀਂ ਸਗੋਂ ਮਨੋਸਥਿਤੀ ਦਾ ਹੈ। ਇਸ ਲਈ ਕਦੇ ਵੀ ਆਪਣੀ ਪ੍ਰਸਥਿਤੀ ਨੂੰ ਦੋਸ਼ ਨਾ ਦੇਣਾ ਤੇ ਸਦਾ ਆਪਣੀ ਮਨੋਸਥਿਤੀ ਦਾ ਫਿਕਰ ਕਰਨਾ। ਇਕ ਸਿਆਣਾ ਮਲਾਹ, ਜਿਸ ਨੇ ਸਮੁੰਦਰ ਤੋਂ ਪਾਰ ਜਾਣਾ ਹੋਵੇ, ਉਹ ਲਹਿਰਾਂ ਦੀ ਪਰਵਾਹ ਨਹੀਂ ਕਰਦਾ ਤੇ ਆਪਣੀ ਬੇੜੀ ਪਾਣੀ ਵਿੱਚ ਠਿਲ ਦਿੰਦਾ ਹੈ। ਫਿਰ ਆਪੇ ਅੱਗੇ ਤੋਂ ਅੱਗੇ ਰਸਤਾ ਬਣਦਾ ਜਾਂਦਾ ਹੈ। ਇਸੇ ਤਰ੍ਹਾ ਇੱਕ ਸੱਚੇ ਜਗਿਆਸੂ ਦੀ ਪ੍ਰਸਥਿਤੀ, ਇਹੋ ਜਿਹੀ ਮਰਜ਼ੀ ਹੋਵੇ, ਉਹ ਵਾਹਿਗੁਰੂ ਦਾ ਜਾਪ ਕਰਨ ਲੱਗ ਜਾਂਦਾ ਹੈ ਤਾਂ ਫਿਰ ਉਸ ਦੀ ਮਿਹਰ ਸਦਕਾ ਆਪਣੀ ਮੰਜ਼ਿਲ ਤੇ ਪੁੱਜ ਜਾਂਦਾ ਹੈ ਤੇ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ।

ਗੁਰਸਿੱਖਾਂ ਲਈ 'ਵਾਹਿਗੁਰੂ', 'ਵਾਹਿਗੁਰੂ' ਗੁਰ ਮੰਤਰ ਦੇ ਜਾਪ ਕਰਨ ਦੀ ਤਾਕੀਦ ਹੈ ਜੋ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਾਉਣ ਸਮੇਂ ਮਿਲਦਾ ਹੈ। ਜਦ ਰਸਨਾ 'ਵਾਹਿਗੁਰੂ', 'ਵਾਹਿਗੁਰੂ' ਮੰਤਰ ਦਾ ਉਚਾਰਨ ਕਰੇ ਤਾਂ ਮਨ ਸਰੋਤਾ ਬਣ ਕੇ ਇਸ ਹੋ ਰਹੀ ਧੁੰਨ ਨੂੰ ਇਕਾਗਰ ਚਿਤ ਹੋ ਕੇ ਧਿਆਨ ਨਾਲ ਸੁਣੇ ਤਾਂ ਇਸ ਦੀਆਂ ਸੁੱਤੀਆਂ ਹੋਈਆਂ ਸ਼ਕਤੀਆਂ ਜਾਗਣ ਲੱਗ ਜਾਂਦੀਆਂ ਹਨ। ਮਨ ਜਿਤਨਾ ਜਾਗੇਗਾ, ਉੱਤਨਾ ਪਰਮਾਤਮਾ ਦੇ ਨੇੜੇ ਹੁੰਦਾ ਜਾਵੇਗਾ। ਪਰ ਮੁਸ਼ਕਿਲ ਇਹ ਹੈ ਕਿ ਮਨ ਨੂੰ ਸੁਣਨ ਦੀ ਆਦਤ ਨਹੀਂ ਸਗੋਂ ਇਹ ਬੋਲਦਾ ਬਹੁਤ ਹੈ। ਜ਼ੁਬਾਨ ਦੇ ਚੁੱਪ ਕਰਨ ਨਾਲ ਵੀ ਇਹ ਚੁੱਪ ਨਹੀਂ ਹੁੰਦਾ। ਚੁੱਪ ਹੋਣ ਨਾਲ ਤਾਂ ਮਨ ਸਗੋਂ ਜ਼ਿਆਦਾ ਬੋਲੇਗਾ ਕਿਉਂਕਿ ਜੋ ਸੁਣਨ ਵਾਲੀ ਸ਼ਕਤੀ ਹੈ, ਉਹ ਵੀ ਇੱਧਰ ਹੀ ਲੱਗ ਜਾਂਦੀ ਹੈ। 'ਵਾਹਿਗੁਰੂ' ਸ਼ਬਦ ਸੁਣਨ ਦਾ ਵਿਸ਼ਾ ਹੈ ਅਤੇ ਸਾਰਾ ਅਧਿਆਤਮਕ ਵਿਕਾਸ ਸੁਣਨ ਉਪਰ ਨਿਰਭਰ ਹੈ। ਧਰਮ ਦੀ ਸਾਰੀ ਸਾਧਨਾ ਮਨ ਨੂੰ ਸਰੋਤਾ ਬਣਾਉਂਣ 'ਤੇ ਖੜੀ ਹੈ। ਤਦੇ ਧੰਨ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਵਿੱਚ ਸੁਣਨ ਦੀ ਮਹਾਨਤਾ ਬਾਰੇ ਬਹੁਤ ਜ਼ੋਰ ਦਿੱਤਾ ਹੈ ਤੇ ਚਾਰ ਪਉੜੀਆਂ ਇਸ ਵਿਸ਼ੇ ਤੇ ਉਚਾਰੀਆਂ ਹਨ। ਇਨ੍ਹਾਂ ਵਿੱਚ ਹੇਠਲੀ ਪੰਗਤੀ ਹਰੇਕ ਪਉੜੀ ਵਿੱਚ ਆਉਂਦੀ ਹੈ:

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥** *(ਅੰਗ ੨)*

ਨਵੇਂ ਅਭਿਆਸੀ ਦੀ ਸਭ ਤੋਂ ਵੱਡੀ ਮੁਸ਼ਕਿਲ ਇਹ ਹੁੰਦੀ ਹੈ ਕਿ ਜਾਪ ਕਰਦੇ ਸਮੇਂ ਧਿਆਨ ਕਿਥੇ ਜੋੜਨਾ ਹੈ। ਕਈ ਸੱਜਣ, ਜਿਨ੍ਹਾਂ ਦਾ ਆਪਣਾ ਭਾਵੇਂ ਕੋਈ ਖਾਸ ਨਿੱਜੀ

ਅਨੁਭਵ ਨਾ ਵੀ ਹੋਵੇ, ਧਿਆਨ ਨੂੰ ਕਿਸੇ ਗੁਰੂ ਜਾਂ ਮਹਾਂਪੁਰਖ ਦੀ ਤਸਵੀਰ ਜਾਂ ਮੂਰਤੀ ਤੇ ਜੋੜਨ ਦੀ ਨਸੀਹਤ ਕਰਦੇ ਹਨ ਪਰ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕੋਈ ਇੱਕ ਵੀ ਐਸਾ ਸ਼ਬਦ ਨਹੀਂ ਮਿਲਦਾ ਜਿਥੇ ਐਸਾ ਉਪਦੇਸ਼ ਹੋਵੇ। ਦੂਸਰਾ ਜੇ ਧਿਆਨ ਕਿਸੇ ਤਸਵੀਰ ਜਾਂ ਮੂਰਤੀ ਤੇ ਲਾਇਆ ਤਾਂ ਇਹ ਬਾਹਰ ਜਾਵੇਗਾ, ਜਦ ਕਿ ਧਿਆਨ ਨੂੰ ਤਾਂ ਅੰਤਰਮੁਖੀ ਕਰਨਾ ਹੈ। ਧਿਆਨ ਅੰਦਰ ਕਰਨ ਲਈ ਜੋ ਸਾਧਨ ਜਾਂ ਵਸੀਲਾ ਹੈ, ਉਸ ਲਈ ਗੁਰ ਉਪਦੇਸ਼ ਹੈ:

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ**
**ਗੁਰਮੁਖਿ ਅਕਥ ਕਹਾਨੀ॥੩॥** *(ਅੰਗ ੮੭੮-੮੭੯)*

ਬੱਸ ਜਪਣ ਵੇਲੇ ਰਸਨਾ 'ਵਾਹਿਗੁਰੂ' 'ਵਾਹਿਗੁਰੂ' ਉਚਰੇ ਤੇ ਜੋ ਧੁੰਨ ਹੋ ਰਹੀ ਹੈ, ਮਨ ਕੰਨਾਂ ਰਾਹੀਂ, ਧਿਆਨ ਨਾਲ ਸੁਣ ਕੇ ਅੰਦਰ ਲੈ ਜਾਵੇ ਤਾਂ ਰਸ ਆਵੇਗਾ ਅਤੇ ਗੁਰੂ ਕ੍ਰਿਪਾ ਦੁਆਰਾ ਅੰਦਰ ਦੀ ੴ ਦੀ ਧੁੰਨ ਜਾਗ ਪਏਗੀ ਜਦ ਹੁਣ

**ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ॥**

**ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ॥** *(ਅੰਗ ੧੩੪੬)*

ਤਾਂ ਨਾਮ ਦੀ ਇਕੋ ਕਣੀ ਨਾਲ ਸਾਡਾ ਪਾਰ ਉਤਾਰਾ ਹੋ ਜਾਵੇਗਾ। ਨਾਮ ਜਪਦੇ ਜਪਦੇ ਜੇ ਕਿਤੇ ਇੱਕ ਵਾਰੀ ਵੀ ਐਸਾ ਉਚਰਿਆ ਹੋਇਆ 'ਵਾਹਿਗੁਰੂ' 'ਵਾਹਿਗੁਰੂ' ਉਨਮਨੀ ਅਵਸਥਾ ਵਿੱਚ ਸੁਣਿਆ ਜਾਵੇ ਤਾਂ ਅਸੀਂ ਆਪਣੀ ਮੰਜ਼ਿਲ ਤੇ ਪੁੱਜ ਜਾਵਾਂਗੇ। ਇਸ ਲੋਕ ਵਿੱਚ ਰਹਿੰਦੇ ਹੋਏ ਪ੍ਰਲੋਕ ਦੇ ਵਾਸੀ ਬਣ ਸਕਦੇ ਹਾਂ। ਜਿਵੇਂ ਸੁਖਮਨੀ ਸਾਹਿਬ ਵਿੱਚ ਉਪਦੇਸ਼ ਹੈ:

**ਕਿਨਕਾ ਏਕ ਜਿਸੁ ਜੀਅ ਬਸਾਵੈ॥**
**ਤਾ ਕੀ ਮਹਿਮਾ ਗਨੀ ਨਾ ਆਵੈ॥** *(ਅੰਗ ੨੬੨)*

ਵਾਹਿਗੁਰੂ ਜਾਪ ਦੀ ਸਾਰੀ ਸਾਧਨਾ, ਸ਼ਬਦ ਦੀ ਧੁੰਨ ਵਿੱਚ ਧਿਆਨ ਜੋੜਨ ਦੀ ਹੈ, ਸੁਰਤ ਜੋੜਨ ਦੀ ਹੈ। ਇਹ ਧੁੰਨ ਤੱਦ ਹੀ ਸੁਣੀ ਜਾਵੇਗੀ ਜਦ ਇਸ ਵਿੱਚ ਪੂਰਾ ਧਿਆਨ ਹੋਵੇਗਾ। ਕਦੇ ਖਿਆਲ ਕੀਤਾ ਹੋਵੇਗਾ ਕਿ ਇੱਕ ਆਦਮੀ ਉੱਚੀ ਉੱਚੀ ਬੋਲ ਰਿਹਾ ਹੈ ਅਤੇ ਦੂਸਰਾ ਪਾਸ ਬੈਠਾ ਹੋਇਆ ਕਹਿੰਦਾ ਹੈ ਕਿ ਮਿੱਤਰਾ ਮੈਂ ਤੇਰੀ ਗੱਲ ਸੁਣੀ ਨਹੀਂ ਇੱਕ ਵਾਰ ਫਿਰ ਕਹੋ। ਉਸ ਤੋਂ ਪੁਛੋ ਕਿ ਪਿਆਰਿਆਂ ਤੂੰ ਸੁਣੀ ਕਿਉਂ ਨਹੀਂ ਕਦ ਕਿ ਸਾਥੀ ਉੱਚੀ ਉੱਚੀ ਬੋਲ ਰਿਹਾ ਸੀ? ਉਹ ਉੱਤਰ ਦੇਵੇਗਾ ਕਿ ਮੇਰਾ ਧਿਆਨ ਕਿਸੇ ਹੋਰ ਪਾਸੇ ਚੱਲਾ ਗਿਆ ਸੀ। ਇਸ ਤੋਂ ਸਾਬਤ ਹੋਇਆ ਕਿ ਗੱਲ ਸਾਰੀ ਧਿਆਨ ਦੀ ਹੈ। ਇਸੇ ਤਰ੍ਹਾਂ ਕੋਈ 'ਵਾਹਿਗੁਰੂ' 'ਵਾਹਿਗੁਰੂ' ਦਾ ਜਾਪ ਕਰ ਰਿਹਾ ਹੈ, ਜ਼ੁਬਾਨ ਤਾਂ ਜ਼ਰੂਰ ਚੱਲ ਰਹੀ ਹੈ ਪਰ ਜੇ ਧਿਆਨ ਨਾਲ ਸੁਣਿਆ ਨਹੀਂ ਜਾ ਰਿਹਾ ਤਾਂ ਪ੍ਰਮਾਤਮਾ ਨਾਲ ਕੋਈ ਸੰਬੰਧ ਨਹੀਂ ਜੁੜੇਗਾ। ਜਿਵੇਂ ਭੋਜਨ ਦੀ ਬੁਰਕੀ ਮੂੰਹ ਰਾਹੀਂ ਅੰਦਰ ਜਾਕੇ ਜਦ ਪਚੇਗੀ ਤੱਕ ਹੀ ਉਹ ਸ਼ਕਤੀ, ਖ਼ੂਨ, ਮਾਸ ਤੇ ਮਿੰਜ ਬਣੇਗੀ ਤਿਵੇਂ ਜਦ ਜਾਪ ਕਰਾਂਗੇ ਤਾਂ ਗੁਰੂ ਦਾ ਮੰਤਰ ਅਰਥਾਤ ਸ਼ਬਦ ਸੁਰਤ ਦੇ ਧਿਆਨ ਰਾਹੀਂ ਅੰਦਰ ਪ੍ਰਵੇਸ਼ ਕਰੇਗਾ ਤੇ ਮਹਾ ਰਸ ਆਵੇ ਗਾ। ਜਿਵੇਂ ਗੁਰੂ ਤੇਗ ਬਹਾਦਰ ਜੀ ਸਮਝਾਦੇ ਹਨ:

**ਰੇ ਮਨ ਰਾਮ ਸਿਉ ਕਰਿ ਪ੍ਰੀਤਿ॥**

**ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥** *(ਅੰਗ ੬੩੧)*

ਐ ਜੀਵ! ਤੂੰ ਜ਼ੁਬਾਨ ਨਾਲ 'ਵਾਹਿਗੁਰੂ', 'ਵਾਹਿਗੁਰੂ' ਬੋਲੀ ਜਾ ਤੇ ਪੂਰਨ ਸਾਵਧਾਨ ਹੋ ਕੇ ਸੁਰਤ ਨਾਲ ਕੰਨਾਂ ਰਾਹੀਂ ਇਸ ਧੁੰਨ ਨੂੰ ਸੁਣੀ ਜਾ। ਇਸ ਬਾਰੇ ਭਗਤ ਕਬੀਰ ਜੀ ਵੀ ਵਡਮੁੱਲਾ ਉਪਦੇਸ਼ ਕਰਦੇ ਹਨ:

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥**
*(ਅੰਗ ੧੩੭੬)*

ਭੋਜਨ ਦੀ ਭੁੱਖ ਨੇ ਸੰਤ ਤੇ ਮਹਾਤਮਾ ਪੈਦਾ ਕੀਤੇ। ਭਜਨ ਦੀ ਆਪਣੀ ਖਾਸ ਮਹਾਨਤਾ ਹੈ ਪਰ ਕੋਈ ਬਿਰਲਾ ਹੀ ਸਮਝਦਾ ਹੈ। ਮੁਸ਼ਕਲ ਇਹ ਹੈ ਕਿ ਭੋਜਨ ਦੀ ਭੁੱਖ ਪ੍ਰਾਕਿਰਤਕ ਹੈ ਪਰ ਭਜਨ ਦੀ ਭੁੱਖ ਪੈਦਾ ਕਰਨੀ ਪੈਂਦੀ ਹੈ। ਭੋਜਨ ਤਨ ਦੀ ਤੇ ਭਜਨ ਮਨ ਦੀ ਖੁਰਾਕ ਹੈ। ਜਿਸ ਨੂੰ ਭੋਜਨ ਦੀ ਭੁੱਖ ਨਹੀਂ ਲਗਦੀ ਉਹ ਤਨ ਲਾਜ਼ਮੀ ਬਿਮਾਰ ਹੈ, ਰੋਗੀ ਹੈ। ਇਸ ਤਰ੍ਹਾਂ ਜੇ ਭਜਨ ਦੀ ਭੁੱਖ ਨਹੀਂ ਤਾਂ ਸਮਝੋ ਉਹ ਮਨ ਰੋਗੀ ਹੈ। ਭੋਜਨ ਦੀ ਭੁੱਖ ਦੋ ਜਾਂ ਵੱਧ ਤੋਂ ਵੱਧ ਚਾਰ ਰੋਟੀਆਂ ਖਾ ਕੇ ਮਿੱਟ ਸਕਦੀ ਪਰ ਮਨ ਦੀ ਭੁੱਖ ਮਿਟਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਸਦਾ ਹੀ ਭੁੱਖਾ ਰਹਿੰਦਾ ਹੈ। ਇਸ ਦੀ ਤ੍ਰਿਪਤੀ ਤਾਂ ਕੇਵਲ 'ਨਾਵੈ ਇਕ ਕਣੀ' ਨਾਲ ਹੀ ਹੋ ਸਕਦੀ।

ਭਗਤ ਨਾਮਦੇਵ ਜੀ ਵੀ ਆਪਣੇ ਹੇਠਲੇ ਸ਼ਬਦ ਵਿੱਚ, ਸਾਨੂੰ ਆਪਣਾ ਕੰਮ ਕਾਰ ਕਰਦਿਆਂ ਹੋਇਆਂ ਆਪਣੀ ਸੁਰਤ ਨੂੰ ਹਰ ਸਮੇਂ ਵਾਹਿਗੁਰੂ ਦੇ ਧਿਆਨ ਵਿੱਚ ਰੱਖਣ ਦੀ ਜਾਂਚ ਦੱਸਦੇ ਹਨ:

*ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥*
*ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥*
*ਮਨੁ ਰਾਮ ਨਾਮਾ ਬੇਧੀਅਲੇ॥*
*ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ ਰਹਾਉ॥*
*ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥*
*ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥੨॥*
*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥*
*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥੪॥੧॥* *(ਅੰਗ ੯੭੨)*

ਇਥੇ ਨਾਮਦੇਵ ਜੀ, ਰਹਾਉ ਵਾਲੀ ਪੰਕਤੀ ਵਿੱਚ ਇੱਕ ਸੁਨਿਆਰੇ ਬਾਰੇ ਦੱਸਦੇ ਹਨ ਕਿ ਕਿਵੇਂ ਉਹ ਸਾਰਿਆਂ ਨਾਲ ਗੱਲਾਂ ਬਾਤਾਂ ਕਰਦਿਆਂ ਹੋਇਆਂ ਵੀ, ਆਪਣਾ ਮਨ, ਕੁਠਾਲੀ ਵਿੱਚ ਪਾਏ ਹੋਏ, ਸੋਨੇ ਵਿੱਚ ਜੁੜਿਆ ਰੱਖਦਾ ਹੈ। ਇਸੇ ਤਰ੍ਹਾਂ ਹੋਰ ਉਦਾਹਰਣਾਂ ਦਿੰਦੇ ਹਨ:

**ਪਹਿਲੀ**- ਵੇਖੋ ਇੱਕ ਮੁੰਡਾ ਕਾਗਜ਼ ਦੀ ਪਤੰਗ ਬਣਾ ਕੇ ਅਸਮਾਨ ਵਿੱਚ ਉਡਾਉਂਦਾ ਹੈ ਤੇ ਨਾਲ ਹੀ ਆਪਣੇ ਸਾਥੀਆਂ ਨਾਲ ਗੱਪਾਂ ਵੀ ਮਾਰੀ ਜਾਂਦਾ ਹੈ ਪਰ ਉਸ ਦਾ ਮਨ ਪਤੰਗ ਦੀ ਡੋਰ ਵਿੱਚ ਟਿਕਿਆ ਰਹਿੰਦਾ ਹੈ।

**ਦੂਸਰੀ**- ਜੁਆਨ ਕੁੜੀਆਂ ਆਪੋ ਆਪਣਾ ਘੜਾ ਲੈ ਕੇ ਪਾਣੀ ਲੈਣ ਜਾਂਦੀਆਂ ਹਨ। ਘੜੇ ਪਾਣੀ ਨਾਲ ਭਰਕੇ, ਸਿਰ ਤੇ ਰੱਖ ਲੈਂਦੀਆਂ ਹਨ। ਵਾਪਸ ਆਉਂਦੀਆਂ ਆਪਸ ਵਿੱਚ, ਹਾਸੇ ਮਖੌਲ ਦੀਆਂ ਗੱਲਾਂ ਤੇ ਹੋਰ ਕਈ ਵਿਚਾਰਾਂ ਕਰਦੀਆਂ ਹਨ ਪਰ ਆਪਣਾ ਮਨ ਆਪੋ ਆਪਣੇ ਘੜੇ ਵਿੱਚ ਰੱਖਦੀਆਂ ਹਨ।

**ਤੀਸਰੀ**- ਇੱਕ ਦੱਸ ਬੂਹੇ ਵਾਲੇ ਘਰ ਵਿਚੋਂ, ਇੱਕ ਮਨੁੱਖ ਆਪਣੀਆਂ ਗਊਆਂ ਨੂੰ ਬਾਹਰ ਪੰਜਾਂ ਕੋਹਾਂ ਤੇ ਚੁਰਾਉਣ ਲੈ ਜਾਂਦਾ ਹੈ ਪਰ ਉਹ ਏਨੀ ਦੂਰ ਹੁੰਦੀਆਂ ਹੋਇਆਂ ਵੀ ਆਪਣਾ ਚਿਤ ਆਪੋ ਆਪਣੇ ਵੱਛਿਆਂ ਵਿੱਚ ਰੱਖਦੀਆਂ ਹਨ।

ਇਸ ਤਰ੍ਹਾਂ ਨਾਮਦੇਵ ਜੀ ਕਹਿੰਦੇ ਹਨ ਕਿ ਮੇਰੇ ਦੱਸੇ ਇੰਦ੍ਰਿਆਂ ਵਾਲੇ ਸਰੀਰ ਵਿਚੋਂ, ਮੇਰੇ ਇਹ ਗਿਆਨ ਇੰਦਰੇ, ਸਰੀਰ ਦੇ ਨਿਰਬਾਹ ਲਈ ਬਾਹਰ ਕੰਮ ਕਾਰ ਕਰਦੇ ਹਨ ਪਰ ਮੇਰੀ ਸੁਰਤ ਸਦਾ ਆਪਣੇ ਪ੍ਰਭੂ ਚਰਨਾਂ ਵਿੱਚ ਹੀ ਲੱਗੀ ਰਹਿੰਦੀ ਹੈ। ਅਖੀਰਲਾ ਦ੍ਰਿਸ਼ਟਾਂਤ ਭਗਤ ਜੀ ਇੱਕ ਮਾਂ ਦਾ ਦਿੰਦੇ ਹਨ। ਵੇਖੋ ਇੱਕ ਮਾਂ ਆਪਣੇ ਬੱਚੇ ਨੂੰ ਅੰਦਰ ਪੰਘੂੜੇ ਵਿੱਚ ਪਾ ਦਿੰਦੀ ਹੈ ਤੇ ਆਪ ਅੰਦਰ ਬਾਹਰ ਘਰ ਦੇ ਸਾਰੇ ਕੰਮਾਂ ਵਿੱਚ ਰੁਝੀ ਰਹਿੰਦੀ ਹੈ ਪਰ ਆਪਣੀ ਸੁਰਤ ਆਪਣੇ ਬੱਚੇ ਵਿੱਚ ਰੱਖਦੀ ਹੈ।

ਗੁਰਮੰਤਰ 'ਵਾਹਿਗੁਰੂ' ਸੁਣਨ ਨਾਲ ਹੀ ਅੰਦਰ ਪ੍ਰਵੇਸ਼ ਕਰੇਗਾ। ਇਹ ਅੱਖਾਂ, ਨਾਸਿਕ, ਸੋਚਣ ਜਾਂ ਖਲੜੀ ਰਾਹੀਂ ਅੰਦਰ ਪ੍ਰਵੇਸ਼ ਨਹੀਂ ਕਰ ਸਕਦਾ। ਜੁਬਾਨ ਪ੍ਰਗਟ ਕਰ ਸਕਦੀ ਹੈ ਪਰ ਪ੍ਰਵੇਸ਼ ਨਹੀਂ ਕਰ ਸਕਦੀ। ਸ਼ਬਦ ਨੂੰ ਉਚਾਰਨਾ, ਭੋਜਨ ਤਿਆਰ ਕਰਨਾ ਹੈ ਤੇ ਸ਼ਬਦ ਨੂੰ ਸੁਣਨਾ ਛਕਣਾ ਹੈ। ਭੋਜਨ ਪਹਿਲਾਂ ਤਿਆਰ ਕਰਦੇ ਹਾਂ, ਪਰੋਸਦੇ ਹਾਂ ਤੇ ਫਿਰ ਛਕਦੇ ਹਾਂ ਪਰ ਭਜਨ ਕਰਨ ਵੇਲੇ ਤਾਂ ਜਿਥੇ ਸ਼ਬਦ ਉਚਾਰਨ ਕਰਨਾ ਹੈ, ਨਾਲ ਹੀ ਧਿਆਨ ਨਾਲ ਸੁਣਨਾ ਹੈ। ਬੱਸ 'ਵਾਹਿਗੁਰੂ', 'ਵਾਹਿਗੁਰੂ' ਉਚਾਰਦਿਆਂ ਹੀ ਸੁਣਨਾ ਹੈ। ਇਹ ਭੋਜਨ ਤਿਆਰ ਕਰ ਰਹੇ ਤੇ ਨਾਲ ਹੀ ਛਕ ਰਹੇ ਹਾਂ:

**ਤ੍ਰਿਪਤਿ ਭਈ ਸਚੁ ਭੋਜਨੁ ਖਾਇਆ॥**
**ਮਨਿ ਤਨਿ ਰਸਨਾ ਨਾਮੁ ਧਿਆਇਆ॥੧॥**
*(ਅੰਗ ੬੮੪)*

ਇੱਕ ਵਾਰੀ ਇੱਕ ਰਾਜੇ ਨੂੰ ਕੋਹੜ ਹੋ ਗਿਆ। ਇੱਧਰ ਉਧਰ ਬਹੁਤ ਇਲਾਜ ਕਰਵਾਇਆ ਪਰ ਅਰਾਮ ਨਾ ਆਇਆ ਤੇ ਉਹ ਹਾਰ ਕੇ, ਕਬੀਰ ਸਾਹਿਬ ਦੇ ਘਰ ਆਇਆ। ਮਾਤਾ ਲੋਈ ਨੂੰ ਪੁੱਛਣ ਲੱਗਾ ਕਿ ਕਬੀਰ

ਸਾਹਿਬ ਕਿੱਥੇ ਹਨ? ਮਾਤਾ ਜੀ ਨੇ ਦੱਸਿਆ ਕਿ ਉਹ ਤਾਂ ਕਿਤੇ ਬਾਹਰ ਗਏ ਹਨ ਤੇ ਪੰਜ-ਛੇ ਦਿਨਾਂ ਤੱਕ ਆਉਣਗੇ। ਰਾਜਾ ਸੁਣ ਕੇ ਉਦਾਸ ਹੋ ਗਿਆ ਤੇ ਕਹਿਣ ਲੱਗਾ ਕਿ ਮੈਂ ਬਹੁਤ ਦੂਰੋਂ ਆਇਆ ਹਾਂ। ਮੈਂ ਬਹੁਤ ਦੁੱਖੀ ਹਾਂ ਕਿਉਂਕਿ ਮੇਰੇ ਸਰੀਰ ਨੂੰ ਕੁਸ਼ਟ ਰੋਗ ਨੇ ਗ੍ਰਸਿਆ ਹੋਇਆ ਹੈ ਤੇ ਕੋਈ ਦਵਾ ਦਾਰੂ ਅਸਰ ਨਹੀਂ ਕਰਦੀ। ਖੈਰ ! ਚਲੋ ਕੋਈ ਗੱਲ ਨਹੀਂ ਜੇ ਕਬੀਰ ਸਾਹਿਬ ਆਪ ਨਹੀਂ ਹਨ ਤਾਂ ਤੁਸੀਂ ਹੀ ਕ੍ਰਿਪਾ ਕਰੋ। ਮਾਤਾ ਜੀ ਨੂੰ ਦਇਆ ਆ ਗਈ ਤੇ ਬੋਲੇ ਚਿੰਤਾ ਨਾ ਕਰੋ, ਕਬੀਰ ਸਾਹਿਬ ਨੂੰ ਉਡੀਕਣ ਦੀ ਲੋੜ ਨਹੀਂ, ਮੈਂ ਹੀ ਕੋਈ ਉਪਰਾਲਾ ਕਰਦੀ ਹਾਂ। ਉਹ ਕਹਿਣ ਲੱਗੇ ਕਿ ਆਓ ਇਥੇ ਮੇਰੇ ਸਾਮ੍ਹਣੇ ਚੌਕੜਾ ਮਾਰ ਕੇ ਬੈਠ ਜਾਵੋ ਤੇ ਬੋਲੋ 'ਰਾਮ'। ਰਾਜੇ ਨੇ 'ਰਾਮ' ਕਹਿ ਦਿੱਤਾ। ਮਾਤਾ ਜੀ ਦੂਸਰੀ ਵਾਰੀ ਫਿਰ ਕਹਿੰਦੇ ਕਿ ਕਹਿ 'ਰਾਮ'। ਉਸ ਨੇ ਫਿਰ ਰਾਮ ਕਹਿ ਦਿੱਤਾ। ਇਸੇ ਤਰ੍ਹਾਂ ਤੀਸਰੀ ਵਾਰ ਉਸ ਪਾਸੋਂ 'ਰਾਮ' ਕਹਾਇਆ। ਕਹਿੰਦੇ ਸਾਰ ਰਾਜੇ ਦਾ ਸਾਰਾ ਕੁਸ਼ਟ ਰੋਗ ਦੂਰ ਹੋ ਗਿਆ ਤੇ ਉਹ ਬਿਲਕੁਲ ਤੰਦਰੁਸਤ ਹੋ ਗਿਆ। ਸਾਰੇ ਕਾਂਸੀ ਸ਼ਹਿਰ ਵਿੱਚ ਮਾਤਾ ਲੋਈ ਦੀ ਧੰਨ ਧੰਨ ਹੋ ਗਈ। ਲੋਕ ਕਹਿੰਦੇ ਕਿ ਕਬੀਰ ਸਾਹਿਬ ਬਾਰੇ ਤਾਂ ਜਾਣਦੇ ਹਾਂ ਕਿ ਉਹ ਪੂਰਨ ਮਹਾਂਪੁਰਸ਼ ਹਨ ਪਰ ਮਾਤਾ ਲੋਈ ਤਾਂ ਛੁਪੇ ਰੁਸਤਮ ਨਿਕਲੇ। ਕਬੀਰ ਸਾਹਿਬ ਨੂੰ ਵੀ ਇਸ ਗੱਲ ਦਾ ਪਤਾ ਲੱਗ ਗਿਆ ਤੇ ਜਦੋਂ ਉਹ ਘਰ ਆਏ ਤਾਂ ਮਾਤਾ ਜੀ ਨਾਲ ਬਹੁਤ ਨਰਾਜ਼ ਹੋਏ ਕਿ ਤੂੰ ਰਾਮ ਬਹੁਤ ਸਸਤਾ ਲੱਗਾ ਦਿੱਤਾ ਹੈ। ਜਿਹੜਾ ਕੰਮ ਇੱਕ ਵਾਰੀ ਕਹਿਣ ਨਾਲ ਹੋ ਸਕਦਾ ਸੀ ਤੂੰ ਤਿੰਨ ਵਾਰੀ 'ਰਾਮ' ਕਿਉਂ ਕਿਹਾ? ਅਗੋਂ ਲੋਈ ਜੀ ਬੋਲੇ ਕਿ ਸਵਾਮੀ ਜੀ, ਮੈਨੂੰ ਰਾਮ ਦੀ ਮਹਾਨਤਾ ਦਾ ਪਤਾ ਹੈ ਕਿ ਇਹ ਬਹੁਤ ਅਮੁੱਲ ਚੀਜ਼ ਹੈ:

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥**
**ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥੧॥**

*(ਅੰਗ ੮੧)*

ਮਾਤਾ ਲੋਈ ਜੀ ਕਹਿਣ ਲੱਗੇ ਕਿ ਠੀਕ ਹੈ ਕਿ ਇਹ ਕੰਮ ਇੱਕ ਵਾਰੀ 'ਰਾਮ' ਕਹਿਣ ਨਾਲ ਵੀ ਹੋ ਸਕਦਾ ਸੀ ਪਰ ਮੈਨੂੰ ਤਿੰਨ ਵਾਰੀ ਕਹਿਣਾ ਪਿਆ ਕਿਉਂਕਿ ਪਹਿਲੀ ਵਾਰੀ 'ਰਾਮ' ਇਸ ਲਈ ਕਹਾਇਆ ਸੀ ਕਿ ਰਾਜੇ ਦੇ ਕਰੋੜਾਂ ਪਾਪਾਂ ਦੇ ਕਾਰਨ ਜੋ ਕੁਸ਼ਟ ਰੋਗ ਲੱਗਾ ਉਹ ਪਾਪ ਮਿਟ ਜਾਣ। ਦੂਸਰੀ ਵਾਰੀ 'ਰਾਮ' ਕਹਾਉਣ ਦਾ ਮਤਲਬ ਸੀ ਕਿ ਉਸ ਦਾ ਕੁਸ਼ਟ ਰੋਗ ਹੱਟ ਜਾਵੇ ਤੇ ਤੀਸਰੀ ਵਾਰੀ 'ਰਾਮ' ਕਹਾ ਕੇ, ਉਸ ਨੂੰ ਗੁਰਮੰਤਰ ਦੇ ਦੇਣਾ ਤਾਂ ਕਿ ਮੁੜ ਕੇ ਇਹ ਪਾਪਾਂ ਵਿੱਚ ਪ੍ਰਵਿਰਤ ਨਾ ਹੋਵੇ ਤੇ ਇਸ ਦਾ ਨਾਮ ਰਸ ਸਦਾ ਲਈ ਬਣਿਆ ਰਹੇ। ਹੁਣ ਸਵਾਮੀ ਜੀ ਤੁਸੀਂ ਦੱਸੋ ਕਿ ਮੈਂ ਕੋਈ ਗਲਤੀ ਕੀਤੀ ਹੈ? ਇਹ ਸੁਣ ਕੇ ਕਬੀਰ ਸਾਹਿਬ ਪ੍ਰਸੰਨ ਹੋ ਗਏ ਤੇ ਸ਼ਾਬਾਸ਼ ਦਿੱਤੀ।

ਸਾਡੇ ਮਨ ਦੀ ਆਦਤ ਹੈ ਕਿ ਇਹ ਵਕਤਾ ਹੈ, ਬੋਲਦਾ ਬਹੁਤ ਜ਼ਿਆਦਾ ਹੈ ਪਰ ਸੁਣਦਾ ਬਹੁਤ ਘੱਟ ਹੈ। ਜ਼ਬਾਨ ਬੋਲ ਸਕਦੀ ਹੈ ਪਰ ਸੁਣ ਨਹੀਂ ਸਕਦੀ। ਸਾਡਾ ਮਨ ਕਦੇ ਵੀ ਇੱਕ ਥਾਂ ਸਥਿਰ ਨਹੀਂ ਰਹਿੰਦਾ ਅਤੇ ਹਰ ਸਮੇਂ ਕੋਈ ਨਾ ਕੋਈ ਵਿਚਾਰ ਅੰਦਰ ਚਲਦਾ ਰਹਿੰਦਾ ਹੈ। ਅਸੀਂ ਸਦਾ ਭੂਤਕਾਲ ਦੀਆਂ ਚੰਗੀਆਂ ਜਾਂ ਬੁਰੀਆਂ ਯਾਦਾਂ ਵਿੱਚ ਡੁਬੇ ਰਹਿੰਦੇ ਹਾਂ। ਤੇ ਭਵਿੱਖ ਦੀਆਂ ਚਿੰਤਾਵਾਂ ਚੈਨ ਨਹੀਂ ਲੈਣ ਦਿੰਦੀਆਂ। ਸਦਾ ਫਿਕਰ ਲੱਗਾ ਰਹਿੰਦਾ ਹੈ ਕਿ ਇਹ ਜੋ ਸਾਰੀ ਧਨ ਸੰਪ੍ਰਦਾ ਇਕੱਠੀ ਕਰਕੇ ਸੁੱਖੀ ਜੀਵਨ ਬਤੀਤ ਕਰ ਰਹੇ ਹਾਂ, ਕਿਤੇ ਸਾਡੇ ਪਾਸੋਂ ਖੁਸ ਨਾ ਜਾਵੇ। ਇਨ੍ਹਾਂ ਦੇ ਚੱਕਰ ਵਿੱਚ ਵਰਤਮਾਨ ਵਿੱਚ ਰਹਿਣ ਦੀ ਜਾਂਚ ਆ ਜਾਵੇ ਤਾਂ ਹੁਣੇ ਹੀ ਸਿਮਰਨ ਵਿੱਚ ਅਨੰਦ ਆਉਣ ਲੱਗ ਜਾਵੇਗਾ। ਵਰਤਮਾਨ ਦਾ ਅਰਥ ਅੱਜ ਤੋਂ ਨਹੀਂ ਲੈਣਾ ਸਗੋਂ ਜੋ ਵਰਤਮਾਨ ਦਾ ਇਹ ਪੱਲ, ਹੁਣ ਬੀਤ ਰਿਹਾ, ਉਸ ਤੋਂ ਹੈ। ਇਹ ਪੱਲ, ਨਿਮਖ, ਛਿਣ ਜਾਂ ਦੱਮ ਬਹੁਤ ਛੋਟਾ ਹੁੰਦਾ ਹੈ। ਸਾਨੂੰ ਜ਼ਰਾ ਜਿੰਨਾ, ਇਸ ਦਾ ਖਿਆਲ ਆਇਆ ਕਿ ਇਹ ਬੀਤ ਜਾਂਦਾ ਹੈ। ਇਸ ਨੂੰ ਬੜੀ ਹੁਸ਼ਿਆਰੀ ਨਾਲ ਸੰਭਾਲਣਾ ਹੋਵੇਗਾ। ਜਿਵੇਂ:-

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ**
**ਨਿਮਖ ਸਿਮਰਤ ਜਿਤੁ ਛੂਟੈ॥੧॥** *(ਅੰਗ ੨੪੨)*

**ਏਕ ਚਿਤ ਜਿਹ ਇਕ ਛਿਨ ਧਿਆਇਓ।**
**ਕਾਲ ਫਾਸ ਕੇ ਬੀਚ ਨ ਆਇਓ।**

*(ਚੌਪਈ ਪਾ: ੧੦)*

**ਟੁਕੁ ਦਮੁ ਕਰਾਰੀ ਕਉ ਕਰਹੁ ਹਾਜਿਰ ਹਜੂਰਿ ਖੁਦਾਇ॥੧॥** *(ਅੰਗ ੭੨੭)*

ਦੁਨੀਆਂ ਦਾ ਕੋਈ ਵੀ ਵੱਡਾ ਜਾਂ ਛੋਟਾ ਕੰਮ ਇਕ ਦਮ ਵਿੱਚ ਨਹੀਂ ਹੋ ਸਕਦਾ ਪਰ ਪ੍ਰਮਾਤਮਾ ਮਿਲਾਪ ਜਦੋਂ ਹੁੰਦਾ ਹੈ ਤਾਂ ਇੱਕ ਦਮ ਵਿੱਚ ਹੀ ਹੁੰਦਾ ਹੈ। ਬੱਸ ਵਾਹਿਗੁਰੂ ਮੰਤ੍ਰ ਦਾ ਉਚਾਰਨ ਕਰਨਾ ਹੈ ਜੋ ਕਿ ਇਕ ਦਮ ਵਿੱਚ ਪੂਰਾ ਹੋ ਜਾਂਦਾ ਹੈ। ਜੋ ਦਮ ਅਜੇ ਆਇਆ ਨਹੀਂ, ਉਹ ਭਵਿੱਖ ਹੈ ਅਤੇ ਜੋ ਦਮ

ਲੰਘ ਗਿਆ, ਉਹ ਭੂਤਕਾਲ ਹੈ। ਬੱਸ ਸਾਡੇ ਹੱਥ ਵਿੱਚ ਤਾਂ ਵਰਤਮਾਨ ਦਾ ਹੀ ਦਮ ਹੈ, ਜੋ ਵਰਤ ਸਕਦੇ ਹਾਂ। ਆਮ ਲੋਕ ਕਹਿੰਦੇ ਸੁਣੀਦੇ ਹਨ ਕਿ ਉਨ੍ਹਾਂ ਦਾ ਮਨ ਨਹੀਂ ਟਿਕਦਾ, ਭਾਵੇਂ ਜਪ ਬਹੁਤ ਕਰਦੇ ਹਨ। ਗੱਲ ਸਾਫ ਹੈ ਕਿ ਮਨ ਭੂਤਕਾਲ ਦੀਆਂ ਯਾਦਾਂ ਵਿੱਚ ਗੁਆਚ ਜਾਂਦਾ ਹੈ ਜਾਂ ਭਵਿੱਖ ਦੀਆਂ ਚਿੰਤਾਵਾਂ ਵਿੱਚ ਚੱਲਾ ਜਾਂਦਾ ਹੈ। ਹੁਣ ਜਦ ਉਹ ਸ਼ਕਤੀ, ਜਿਸ ਨੇ ਮੰਤ੍ਰ ਨੂੰ ਸੁਣਨਾ ਹੈ, ਉਹ ਇੱਧਰ ਉੱਧਰ ਭਟਕਦੀ ਫਿਰਦੀ ਹੈ ਤਾਂ ਕਿਵੇਂ ਗੱਲ ਬਣੇਗੀ? ਭਾਈ ਸਾਹਿਬ ਨੰਦ ਲਾਲ ਜੀ ਕਹਿੰਦੇ ਹਨ:

**ਯਕ ਦਮ ਬਖੇਸ ਰਾ ਨਾ, ਬੁਰਦਮ ਕਿ ਚਿ ਕਸਮ।**
**ਐ ਵਾਇ ਨਕਦੇ ਜਿੰਦਗੀ, ਕਿ ਗਾਇਗਾਂ ਗੁਜ਼ਸ਼ਤ।**

ਮੈਂ ਇੱਕ ਦਮ ਦੀ ਵਿਚਾਰ ਨਾ ਕੀਤੀ ਕਿ ਇਹ ਕੀ ਹੈ। ਦਮ ਦਮ ਕਰਕੇ ਮੇਰੀ ਜ਼ਿੰਦਗੀ ਅਜਾਂਈ ਚਲੀ ਗਈ ਅਤੇ ਜੋ ਉਹ ਇੱਕ ਦਮ ਨਕਦ ਸੀ, ਨਕਦੀ ਜਾਂਦੀ ਰਹੀ। ਬਜ਼ਾਰ ਵਿਚੋਂ ਕੋਈ ਚੀਜ਼ ਲੈਣੀ ਹੋਵੇ ਤਾਂ ਉਹ ਜੋ ਪੈਸੇ ਅਸੀਂ ਖਰਚ ਚੁੱਕੇ ਹਾਂ, ਉਨ੍ਹਾਂ ਨਾਲ ਨਹੀਂ ਲੈ ਸਕਦੇ ਅਤੇ ਜੋ ਪੈਸੇ ਜੇਬ ਵਿੱਚ ਨਹੀਂ ਹਨ, ਉਹ ਵੀ ਬੇਕਾਰ ਹਨ। ਬੱਸ ਸਾਡੇ ਹੱਥ ਵਿੱਚ ਤਾਂ ਜੋ ਨਕਦ ਹੈ, ਉਹੀ ਸਾਡੀਆਂ ਲੋੜਾਂ ਪੂਰੀਆਂ ਕਰ ਸਕਦਾ ਹੈ। ਇਸੇ ਤਰ੍ਹਾਂ ਜੋ ਵਰਤਮਾਨ ਦਾ ਨਕਦ ਦਮ, ਜਿਸ ਨੂੰ ਅਸੀਂ ਵਰਤ ਸਕਦੇ ਹਾਂ, ਉਹੀ ਪ੍ਰਮਾਤਮਾ ਮਿਲਾਪ ਕਰਵਾ ਸਕਦਾ ਹੈ।

ਜਨਮ ਸਾਖੀ ਵਿੱਚ ਕਥਾ ਹੈ ਕਿ ਇੱਕ ਵਾਰੀ ਗੁਰੂ ਨਾਨਕ ਦੇਵ ਜੀ ਆਪਣੇ ਸਾਥੀਆਂ ਭਾਈ ਮਰਦਾਨੇ ਤੇ ਭਾਈ ਬਾਲਾ ਜੀ ਨੂੰ ਪੁਛਣ ਲੱਗੇ ਕਿ ਤੁਸੀਂ ਮੇਰੇ ਨਾਲ ਕਾਫੀ ਸਮੇਂ ਤੋਂ ਰਹਿੰਦੇ ਆ ਰਹੇ ਹੋ, ਇਹ ਦੱਸੋ ਕਿ ਤੁਹਾਨੂੰ ਆਪਣੇ ਦਮਾਂ ਦਾ ਕਿੰਨਾ ਭਰੋਸਾ ਹੈ। ਮਰਦਾਨਾ ਕਹਿਣ ਲੱਗਾ ਕਿ ਗੁਰੂ ਜੀ ਮੈਨੂੰ ਯਕੀਨ ਹੈ ਕਿ ਮੈਂ ਮਰਦਾ ਮਰਦਾ, ਘੱਟੋ ਘੱਟ ਦੋ ਦਮ ਤਾਂ ਲੈ ਹੀ ਲਵਾਂਗਾ। ਫਿਰ ਗੁਰੂ ਜੀ ਨੇ ਬਾਲੇ ਵੱਲ ਇਸ਼ਾਰਾ ਕੀਤਾ, ਉਹ ਬੋਲਿਆ ਕਿ ਗੁਰੂ ਜੀ, ਮਰਦਾਨੇ ਨੂੰ ਸੌ ਦਮਾ ਦਾ ਭਰੋਸਾ ਹੈ ਪਰ ਮੈਨੂੰ ਤਾਂ ਦਸ ਦਮਾ ਤੱਕ ਹੀ ਭਰੋਸਾ ਹੈ। ਫਿਰ ਦੋਹਾਂ ਨੇ ਗੁਰੂ ਜੀ ਤੇ ਸਵਾਲ ਕੀਤਾ ਕਿ ਆਪ ਜੀ ਦੱਸੋ ਕਿ ਆਪ ਨੂੰ ਕਿੰਨਾ ਭਰੋਸਾ ਹੈ। ਉਹ ਬੋਲੇ ਕਿ ਮੈਨੂੰ ਤਾਂ ਕੇਵਲ ਇੱਕ ਦਮ ਦਾ ਹੀ ਭਰੋਸਾ ਹੈ, ਜਿਹੜਾ ਕਿ ਮੇਰੇ ਮੂੰਹ ਵਿੱਚ ਹੈ, ਅੱਗੇ ਕੀ ਪਤਾ ਕਿ ਦੂਸਰਾ ਦਮ ਆਵੇ ਕਿ ਨਾ ਆਵੇ। ਇਸ ਉਪਦੇਸ਼ ਨੂੰ ਗੁਰੂ ਜੀ ਨੇ ਬਾਣੀ ਰਾਹੀਂ ਇਸ ਪ੍ਰਕਾਰ ਸਮਝਿਆ ਹੈ:

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਲੁ ਨ ਜਾਣਾ॥**
**ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥੧॥**
*(ਅੰਗ ੬੬੦)*

ਅਸੀਂ ਆਦਮੀ, ਇੱਕ ਦਮ ਦੇ ਹੀ ਮਾਲਕ ਹਾਂ। ਸਾਨੂੰ ਕੁਝ ਪਤਾ ਨਹੀਂ ਕਿ ਕਦੋਂ ਉਹ ਆਖਰੀ ਦਮ ਆ ਜਾਵੇ। ਇਸ ਤੋਂ ਪਹਿਲਾਂ ਕਿ ਸਾਡਾ ਆਖਰੀ ਦਮ ਨਿਕਲੇ, ਹਰ ਬੀਤ ਰਹੇ ਦਮ ਨਾਲ 'ਵਾਹਿਗੁਰੂ' 'ਵਾਹਿਗੁਰੂ' ਉਚਾਰਦੇ ਜਾਵੋ, ਤਾਂ ਜੋ ਸਾਡੀ ਯਾਤਰਾ ਸਫਲ ਹੋ ਸਕੇ। ਜਿਵੇਂ ਕਬੀਰ ਸਾਹਿਬ ਜੀ ਦੇ ਅਨਮੋਲ ਬਚਨ ਹਨ:

**ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥**
*(ਅੰਗ ੫੫੬)*

ਇਸ ਲਈ ਐ ਜੀਵ! ਤੂੰ 'ਵਾਹਿਗੁਰੂ', 'ਵਾਹਿਗੁਰੂ' ਕਰੀ ਜਾ ਕਿਉਂਕਿ ਪਤਾ ਨਹੀਂ, ਉਹ ਕਿਹੜਾ ਭਾਗਾਂ ਵਾਲੇ ਸਮੇਂ ਵਿੱਚ ਉਚਾਰਿਆ ਹੋਇਆ 'ਵਾਹਿਗੁਰੂ' ਪ੍ਰਵਾਨ ਹੋ ਜਾਵੇਗਾ। ਗੱਲ ਜਦ ਬਣਨੀ ਹੈ ਤਾਂ ਇਕ ਦਮ ਵਿੱਚ ਹੀ ਬਣਨੀ ਹੈ, ਟਕਰਾਂ ਭਾਵੇਂ ਅਸੀਂ ਸਾਰੀ ਉਮਰ ਮਾਰਦੇ ਰਹੀਏ।

ਇਸ ਸਾਰੀ ਵਿਚਾਰ ਤੋਂ ਇਹ ਸਿੱਧ ਹੋਇਆ ਕਿ ਗੁਰਬਾਣੀ ਦਾ ਕਹਿਣਾ ਗਲਤ ਨਹੀਂ ਹੈ। ਬੱਸ 'ਵਾਹਿਗੁਰੂ', 'ਵਾਹਿਗੁਰੂ' ਕਹਿਣ ਦੀ ਜਾਂਚ ਆਉਣੀ ਚਾਹੀਦੀ ਹੈ। ਇਹ ਬਿਲਕੁਲ ਸੱਚ ਹੈ ਕਿ ਇਕ ਵਾਰੀ 'ਵਾਹਿਗੁਰੂ' ਕਹਿਣ ਨਾਲ, ਕਰੋੜਾਂ ਪਾਪ ਮਿਟ ਜਾਂਦੇ ਹਨ ਪਰ ਇਹ ਵੀ ਉਨ੍ਹਾਂ ਹੀ ਸੱਚ ਹੈ ਕਿ ਕਰੋੜਾਂ ਵਾਰੀ 'ਵਾਹਿਗੁਰੂ' ਕਹਿਣ ਉਪਰ ਨਿਰਭਰ ਹੈ, ਇਸ ਮੰਤਰ ਨੂੰ ਠੀਕ ਢੰਗ ਨਾਲ ਵਰਤਣ ਦੀ ਹੈ।

ਬਸ ਗੱਲ ਏਨੀ ਹੈ ਕਿ ਸਾਧਨਾ ਗੁਰ ਉਪਦੇਸ਼ ਅਨੁਸਾਰ ਹੋਣੀ ਚਾਹੀਦੀ ਹੈ। ਗੁਰਮੰਤਰ ਦਾ ਧਿਆਨ ਨਾਲ ਜਾਪ ਕੀਤਾ ਹੋਇਆ, ਸਾਡੀ ਸੁਰਤ ਨੂੰ ਪ੍ਰਮਾਤਮਾ ਨਾਲ ਜੋੜ ਦਿੰਦਾ ਹੈ ਤੇ ਅਸੀਂ ਹੌਲੀ-ਹੌਲੀ ਆਪਣੀ ਮੰਜ਼ਿਲ ਤੇ ਪੁੱਜ ਜਾਂਦੇ ਹਾਂ। ਫਿਰ ਭਗਤ ਕਬੀਰ ਜੀ ਵਾਂਗੂ ਪੁਕਾਰ ਉਠਾਂਗੇ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥੩॥**
*(ਅੰਗ ੯੬੯)*

—0—

*ਭਾਈ ਜੈ ਸਿੰਘ ਖਲਕੱਟ ਦੇ ਸ਼ਹੀਦੀ ਦਿਵਸ 'ਤੇ ਵਿਸ਼ੇਸ਼*

# ਸਿੱਖੀ ਸਿਦਕ ਦੀ ਅਨੂਠੀ ਦਾਸਤਾਨ

*ਬਲਬੀਰ ਸਿੰਘ ਬੇਲੀ*
*6284122703*

**ਸੰਨ 1753 ਚੇਤ ਸੁਦੀ ਦਸਵੀਂ ਬਿਕਰਮੀ ਸੰਮਤ 1810**

**ਸਥਾਨ:** ਪਿੰਡ ਮੁਗਲਮਾਜਰਾ (ਹੁਣ ਬਾਰਨ, ਜ਼ਿਲ੍ਹਾ ਪਟਿਆਲਾ

**ਮਾਹੌਲ**: ਕਚਹਿਰੀ ਨੁਮਾ

**ਪਾਤਰ**: ਸਰਹਿੰਦ ਦਾ ਸੂਬੇਦਾਰ ਅਬਦੁਸ ਸਮੁਦ ਖਾਨ, ਕੋਤਵਾਲ ਨਿਜ਼ਾਮਉਦੀਨ, ਪਠਾਣ ਸਿਪਾਹੀ, ਭਾਈ ਜੈ ਸਿੰਘ ਖਲਕਟ, ਉਸਦਾ ਪਰਿਵਾਰ ਅਤੇ ਪਿੰਡ ਦੇ ਵਸਨੀਕ

**ਸੂਬੇਦਾਰ:** (ਹੁਕਮ ਕਰਦਿਆਂ) ਸਿਪਾਹੀਓ, ਜਾਓ ਪਿੰਡ ਮੁਗਲਮਾਜਰਾ ਦੀ ਛਾਣ-ਬੀਣ ਕਰੋ ਤੇ ਜੇ ਇਸ ਪਿੰਡ ਵਿੱਚ ਕੋਈ ਸਿੱਖ ਪਰਿਵਾਰ ਹੈ ਤਾਂ ਫੜਕੇ ਮੇਰੇ ਸਾਹਮਣੇ ਪੇਸ਼ ਕਰੋ।

**ਸਿਪਾਹੀ:** (ਅਦਬ ਨਾਲ ਸਿਰ ਝੁਕਾਕੇ) 'ਜੋ ਹੁਕਮ ਸੂਬੇ ਦਾਰ' (ਕਹਿ ਕੇ ਤੁਰ ਗਏ ਤੇ ਕੁਝ ਸਮੇਂ ਬਾਅਦ ਵਾਪਸ ਆਣਕੇ) ਜਨਾਬ-ਆਹ ਜੈ ਸਿੰਘ ਨਾਮ ਦਾ ਇੱਕ ਸਿੱਖ ਸਾਡੇ ਕਾਬੂ ਆਇਆ ਏ.... ਇਸ ਨੂੰ ਖੇਤਾਂ ਵਿਚੋਂ ਕੰਮ ਕਰਦੇ ਨੂੰ ਫੜਿਆ ਏ।

**ਸੂਬੇਦਾਰ:** (ਮਖੌਲ ਨਾਲ ਕਹਿੰਦਾ ਹੈ) ਜੈ ਸਿੰਘ..... (ਫਿਰ ਘੂਰੀ ਵੱਟ ਕੇ ਹੰਕਾਰ ਨਾਲ ਬੋਲਿਆ) ਹੂੰ..... ਇਹ ਤਾਂ ਉਹ ਹੀ, ਜਿਸਦੇ ਲਾਗਿਓ ਅਸੀਂ ਲੰਘ ਕੇ ਆਏ ਸੀ ਇਹ ਸਾਡੇ ਅਦਬ ਲਈ ਹੱਥ ਜੋੜਕੇ ਖਲੋਤਾ ਨਹੀਂ, ਇਸ ਨੇ ਸਾਨੂੰ ਝੁੱਕਕੇ ਸਲਾਮ ਵੀ ਨਹੀਂ ਕੀਤੀ (ਫਿਰ ਭਾਈ ਜੈ ਸਿੰਘ ਨੂੰ ਪੁੱਛਦਾ ਏ) ਕਿਉਂ ਓਏ... ਤੈਨੂੰ ਕੋਈ ਤਮੀਜ਼ ਹੈ ਜਾਂ ਨਹੀਂ ....? ਕੀ ਤੈਨੂੰ ਪਤਾ ਨਹੀਂ... ਸਰਹਿੰਦ ਦੇ ਸੂਬੇਦਾਰ ਅਬਦੁਸ ਸਮੁਦ ਖਾਨ ਦਾ ਅਦਬ ਕਿਵੇਂ ਕਰਨਾ ਚਾਹੀਦਾ ਏ?

**ਭਾਈ ਜੈ ਸਿੰਘ:** ਸੂਬੇਦਾਰ ਜੀ, ... ਮੈਨੂੰ ਤਾਂ ਤੁਹਾਡੇ ਲੰਘਣ ਦਾ ਪਤਾ ਹੀ ਨਹੀਂ ਲੱਗਾ.... ਮੈਂ ਤਾਂ ਗੁਰਬਾਣੀ ਦਾ ਪਾਠ ਕਰਨ ਵਿੱਚ ਮਸਤ ਸੀ... ਅਸੀਂ (ਸਿੱਖ) ਬਾਣੀ ਦਾ ਪਾਠ ਕਰਦਿਆਂ ਆਸੇ-ਪਾਸੇ ਦੀ ਸੁਧ ਕਿਥੇ ਰੱਖਦੇ ਹਾਂ... ਮਨ-ਬਿਰਤੀ ਤਾਂ ਗੁਰੂ ਚਰਨਾਂ ਨਾਲ ਜੁੜੀ ਹੋਈ ਸੀ।

**ਸੂਬੇਦਾਰ:** (ਗੁੱਸੇ ਵਿੱਚ ਭਰਿਆ-ਪੀਤਾ ਕਹਿਣ ਲੱਗਾ) ਗੁਰੂ ਦੇ ਚਰਨਾਂ ਨਾਲ ਇਤਨਾ ਪਿਆਰ ਕਿ ਆਸੇ-ਪਾਸੇ ਦੀ ਸੁਧ ਨਹੀਂ.... ਪਰ ਸਾਡੇ ਅਦਬ ਦਾ ਕੋਈ ਖਿਆਲ ਨਹੀਂ.... ਗੁਰੂ ਦੇ ਚਰਨਾਂ ਨਾਲ ਜੁੜੀ ਤੇਰੀ ਬਿਰਤੀ ਦੀ ਖਬਰ ਤਾਂ ਮੈਂ ਪਟਿਆਲੇ ਪਹੁੰਚ ਕੇ ਲਵਾਂਗਾ... ਚੱਲ.... ਆਹ ਸਮਾਨ ਵਾਲੀ ਪੰਡ ਆਪਣੇ ਸਿਰ ਉੱਤੇ ਚੁੱਕ... ਤੇ ਪਟਿਆਲੇ ਵੱਲ ਤੁਰ।

(ਭਾਈ ਜੈ ਸਿੰਘ ਨੇ ਪੰਡ ਵੱਲ ਵੇਖਿਆ ਤੇ ਚੁੱਕਣ ਤੋਂ ਝਿਜਕ ਕੀਤੀ ਤੇ ਫਿਰ)

**ਸੂਬੇਦਾਰ:** (ਕੜਕਿਆ) ਕੋਤਵਾਲ ਨਿਜਾਮ-ਓ-ਦੀਨ... ਇਸ ਦੇ ਸਿਰ ਉੱਤੇ ਇਹ ਪੰਡ ਚੁਕਵਾ... ਅਤੇ ਇਸ ਨੂੰ ਅੱਗੇ ਲਾ ਕੇ ਤੋਰ।

**ਕੋਤਵਾਲ:** (ਸੂਬੇਦਾਰ ਦਾ ਹੁਕਮ ਸੁਣਕੇ ਜੈ ਸਿੰਘ ਨੂੰ ਕਹਿਣ ਲੱਗਾ) ਚੱਲ ਓਏ ਚੁੱਕ ਇਹ ਪੰਡ.....।

**ਭਾਈ ਜੈ ਸਿੰਘ:** (ਪੁੱਛਣ ਲੱਗਾ) ਪਹਿਲਾਂ ਮੈਨੂੰ ਇਹ ਤਾਂ ਦੱਸੋ... ਇਸ ਪੰਡ ਵਿੱਚ ਕੀ ਬੱਝਾ ਹੋਇਆ ਏ... ਮੈਂ ਅੰਮ੍ਰਿਤਧਾਰੀ ਸਿੰਘ ਹਾਂ, ਮੈਂ ਆਪਣੇ ਸਿਰ ਉੱਤੇ ਕੋਈ ਐਸਾ ਸਮਾਨ ਨਹੀਂ ਚੁੱਕਣਾ ਜੋ ਸਿੱਖ ਧਰਮ ਵਿੱਚ ਵਰਜਿਤ ਹੈ।

**ਕੋਤਵਾਲ:** (ਅੱਖਾਂ 'ਚੋਂ ਅੱਗ ਬਰਸਾਉਂਦਾ ਆਖਦਾ ਹੈ) ਤੈਨੂੰ ਕੀ ਹੱਕ ਹੈ ਕਿ ਤੂੰ ਸਾਨੂੰ ਪੁਛੇਂ... ਇਸ ਪੰਡ ਵਿੱਚ ਕੀ ਸਮਾਨ ਹੈ.... ਅਸੀਂ ਤੈਨੂੰ ਹੁਕਮ ਕੀਤਾ ਹੈ... ਬੱਸ ਤੂੰ ਸਾਡਾ ਹੁਕਮ ਮੰਨ।

**ਭਾਈ ਜੈ ਸਿੰਘ:** ਕੋਤਵਾਲ ਸਾਹਿਬ, ਅਸੀਂ (ਸਿੱਖ) ਹਾਕਮਾਂ

ਦੇ ਹੁਕਮ ਨਾਲੋਂ, ਆਪਣੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਨ ਵਿੱਚ ਫ਼ਖ਼ਰ ਸਮਝਦੇ ਹਾਂ... ਰਹੀ ਪੰਡ ਦੀ ਸਿਰ ਉੱਤੇ ਚੁੱਕਣ ਦੀ ਗੱਲ ਮੈਂ ਉਤਨਾ ਚਿਰ ਇਹ ਪੰਡ ਆਪਣੇ ਸਿਰ ਉੱਤੇ ਨਹੀਂ ਚੁੱਕਣੀ, ਜਿਤਨਾ ਚਿਰ ਮੈਨੂੰ ਇਹ ਨਹੀਂ ਦੱਸੋਗੇ ਕਿ ਇਸ ਵਿੱਚ ਸਮਾਨ ਕਿਹੜਾ ਹੈ?

**ਕੋਤਵਾਲ:** (ਭਾਈ ਜੈ ਸਿੰਘ ਦੀ ਜਿੱਦ ਅੱਗੇ ਚੁਕਦਿਆਂ ਬੋਲਿਆ) ਇਸ ਪੰਡ ਵਿੱਚ ਕੁਝ ਹੋਰ ਵਸਤਾਂ ਦੇ ਨਾਲ ਸੂਬੇਦਾਰ ਦਾ ਹੁੱਕਾ ਬੱਝਾ ਹੋਇਆ ਹੈ।

**ਭਾਈ ਜੈ ਸਿੰਘ:** (ਦ੍ਰਿੜਤਾ ਅਤੇ ਸਹਿਜ ਅਵਸਥਾ ਨਾਲ ਕਹਿਣ ਲੱਗਾ) ਜਿਨ੍ਹਾਂ ਕੇਸਾਂ ਵਿੱਚ ਮੇਰੇ ਕਲਗੀਧਰ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦਾ ਅੰਮ੍ਰਿਤ ਚੋਇਆ ਹੈ.... ਮੈਂ ਉਨ੍ਹਾਂ ਕੇਸਾਂ ਵਾਲੇ ਸਿਰ ਹੁੱਕਾ ਚੁੱਕ ਲਵਾਂ?...... ਕੋਤਵਾਲ ਸਾਹਿਬ.... ਇਹ ਤਾਂ ਕਦੇ ਹੋ ਹੀ ਨਹੀਂ ਸਕਦਾ.... ਹਾਂ....... ਇਕ ਸ਼ਰਤ ਤੇ ਇਹ ਪੰਡ ਚੁੱਕਣ ਲਈ ਤਿਆਰ ਹਾਂ....

**ਕੋਤਵਾਲ:** (ਕਾਹਲੀ ਨਾਲ ਬੋਲਿਆ) ਉਹ ਕਿਹੜੀ ਸ਼ਰਤ ਹੈ...?

**ਭਾਈ ਜੈ ਸਿੰਘ:** ਇਸ ਪੰਡ ਵਿੱਚ ਹੋਰ ਸਮਾਨ ਰਹਿਣ ਦਿਉ... ਪਰ ਹੁੱਕਾ ਬਾਹਰ ਕੱਢ ਦਿਓ।

**ਸੂਬੇਦਾਰ:** (ਅੜੀ ਕਰਦਿਆਂ ਬੋਲਿਆ) ਇਹ ਪੰਡ ਹੁੱਕੇ ਸਮੇਤ ਹੀ ਚੁੱਕਣੀ ਪਵੇਗੀ।

**ਕੋਤਵਾਲ:** (ਭਾਈ ਜੈ ਸਿੰਘ ਦੇ ਇਨਕਾਰ ਕਰਨ 'ਤੇ ਅੱਗ ਬਬੂਲਾ ਹੋਇਆ ਹੁਕਮ ਕਰਦਾ ਹੈ) ਸਿਪਾਹੀਓ ਇਸ ਨੂੰ ਢਾਹ ਲਉ... ਤੇ ਛਮਕਾਂ ਮਾਰ... ਮਾਰ ਕੇ ਇੰਸਦੀ ਚਮੜੀ ਉਧੇੜ ਦਿਉ।

(ਸਿਪਾਹੀਆਂ ਨੇ ਭਾਈ ਜੈ ਸਿੰਘ ਨੂੰ ਛਮਕਾਂ ਮਾਰ ਮਾਰ ਕੇ ਲਹੂ-ਲੁਹਾਣ ਕਰ ਦਿੱਤਾ) ਤੇ

**ਕੋਤਵਾਲ:** (ਆਫਰਿਆ ਪੁੱਛਦਾ ਹੈ) ਕਿਉਂ ਓਏ, ਸਾਡਾ ਹੁਕਮ ਮੰਨਣ ਨੂੰ ਤਿਆਰ ਏਂ... ਜਾਂ ਹੋਰ ਚਮੜੀ ਲਵਾਉਣੀ ਏ।

**ਭਾਈ ਜੈ ਸਿੰਘ:** ਸਾਨੂੰ (ਸਿੱਖਾਂ ਨੂੰ) ਸਾਡੇ ਗੁਰੂ ਦਾ ਹੁਕਮ ਹੈ ਕਿ ਕੁੱਠਾ, ਹੁੱਕਾ, ਚਰਸ, ਅਫੀਮ ਤੇ ਤੰਬਾਕੂ ਆਦਿ ਨਸ਼ਿਆਂ ਨੂੰ ਹੱਥ ਤਾਂ ਕੀ ਲਾਉਣਾ.... ਇਨ੍ਹਾਂ ਵੱਲ ਝਾਕਣਾ ਵੀ ਨਹੀਂ ਹੈ। ਮੇਰੇ ਗੁਰੂ ਦਾ ਹੁਕਮ ਮੇਰੇ ਲਈ ਅਹਿਮ ਹੈ... ਚਮੜੀ ਲੱਥਣ ਦਾ ਡਰ ਭੋਰਾ ਵੀ ਨਹੀਂ ਹੈ।

**ਸੂਬੇਦਾਰ:** (ਪੈਂਤੜਾ ਬਦਲਕੇ, ਨਰਮ ਹੋਕੇ ਬੋਲਿਆ) ਤੈਨੂੰ ਧਨ-ਦੌਲਤ ਦੇ ਕੇ ਮਾਲਾ-ਮਾਲ ਕਰ ਦਿਆਂਗਾ। ਜੀਊਂਦੇ ਜੀਅ ਸ਼ਾਹੀ ਮਹੱਲਾਂ ਵਿੱਚ ਐਸ਼ਾ ਕਰੇਂਗਾ... ਮਰਨ ਤੋਂ ਬਾਅਦ ਜੰਨਤ ਦੀਆਂ ਹੂਰਾਂ ਮਿਲਣਗੀਆਂ... ਸਦਾ ਵਾਸਤੇ ਤੇਰਾ ਵਾਸਾ ਬਹਿਸ਼ਤਾਂ ਵਿੱਚ ਹੋ ਜਾਵੇਗਾ... ਇਸ ਲਈ ਤੂੰ ਸਿੱਖ ਧਰਮ ਛੱਡਕੇ .... ਇਸਲਾਮ ਧਰਮ ਨੂੰ ਧਾਰ ਲੈ।

**ਭਾਈ ਜੈ ਸਿੰਘ:** ਸੂਬੇਦਾਰ ਜੀ, ਸਾਨੂੰ (ਸਿੱਖਾਂ ਨੂੰ) ਰਾਜ-ਭਾਗ ਅਤੇ ਬਹਿਸ਼ਤਾਂ ਦੇ ਸੁੱਖਾਂ ਨਾਲੋਂ ਗੁਰੂ ਦੇ ਚਰਨਾਂ ਨਾਲ ਪ੍ਰੀਤ ਕਰਕੇ.... ਕਿਤੇ ਵੱਧ ਅਨੰਦ ਪ੍ਰਾਪਤ ਹੁੰਦਾ ਏ.... ਮੈਂ ਸਿੱਖੀ ਵਾਲੇ ਪਾਸਿਓ ਰਤਾ ਭਰ ਵੀ ਪਿਛਾਂਹ ਨਹੀਂ ਹੋਵਾਂਗਾ.... ਮੈਂ ਠੋਕਰਾਂ ਮਾਰਦਾ ਹਾਂ ਰਾਜ-ਭਾਗ ਦੀਆਂ ਐਸ਼ਾਂ ਦੋਲਤਾਂ ਦੇ ਲਾਲਚ ਅਤੇ ਬਹਿਸਤਾਂ ਦੇ ਸੁੱਖ ਨੂੰ....।

**ਸੂਬੇਦਾਰ:** (ਤੈਸ਼ ਵਿੱਚ ਆ ਕੇ ਕੜਕਿਆ) ਜੈ ਸਿੰਘ... ਮੇਰਾ ਹੁਕਮ ਮੰਨਣ ਵਿੱਚ ਤੇਰਾ ਭਲਾ ਹੈ, ਇਸਲਾਮ ਧਰਮ ਨੂੰ ਧਾਰ ਲੈ... ਨਹੀਂ ਤਾਂ ਮਾਰਿਆ ਜਾਵੇਂਗਾ।

**ਭਾਈ ਜੈ ਸਿੰਘ:** (ਆਤਮ ਵਿਸ਼ਵਾਸ਼ ਨਾਲ ਬੋਲਿਆ) ਸੂਬੇਦਾਰ ਅਬਦੁਸ ਸਮੁਦ ਖਾਨ, ਮੌਤ ਇਕ ਅਟੱਲ ਸਚਾਈ ਹੈ। ਹਰ ਧਰਮ ਦੇ ਮੰਨਣ ਵਾਲਿਆਂ ਦੇ ਸਿਰ ਉੱਤੇ ਮੌਤ ਦਾ ਮਾਰੂ ਬਿਗਲ ਵੱਜਦਾ ਹੀ ਵੱਜਦਾ ਹੈ... ਤੂੰ ਦੱਸ ਮੁਸਲਮਾਨਾਂ ਨੂੰ ਇਜ਼ਰਾਈਲ ਫਰਿਸ਼ਤਾ ਘੇਰਾ ਨਹੀਂ ਘੱਤਦਾ... ਜੇ ਮੁਸਲਮਾਨ ਬਣਕੇ ਵੀ ਮਰ ਹੀ ਜਾਣਾ ਹੈ... ਤਾਂ ਮੈਂ ਮੌਤ ਤੋਂ ਡਰਕੇ ਆਪਣਾ ਸਿੱਖ ਧਰਮ ਕਿਉਂ ਛਡਾਂ...? ਮੈਂ ਸਿੱਖ ਧਰਮ ਵਿੱਚ ਰਹਿਕੇ ਹੀ ਜੀਵਾਂਗਾ ਜਾਂ ਮਰਾਂਗਾ..। ਮੈਨੂੰ ਮੇਰੇ ਸਿੱਖੀ ਸਿੱਦਕ ਤੋਂ ਤੁਹਾਡੇ ਲਾਲਚ, ਧਮਕੀਆਂ.... ਤੇ ਮੌਤ ਦੇ ਡਰਾਵੇ ਡੁਲਾ ਨਹੀਂ ਸਕਦੇ।

**ਸੂਬੇਦਾਰ:** (ਲੋਹਾ ਲਾਖਾ ਹੋ ਕੇ ਹੁਕਮ ਕਰਦਾ ਹੈ) ਕੋਤਵਾਲ... ਇਸ ਨੂੰ ਪੁੱਠਾ ਟੰਗਕੇ ਇਸ ਦੀ ਪੁੱਠੀ ਖੱਲ ਲਾਹ ਦਿਓ... ਪਰ ਇਸ ਤੋਂ ਪਹਿਲਾਂ ..... ਮੈਂ ਇਸ ਦੇ ਸਿੱਖੀ ਸਿਦਕ ਨੂੰ ਹੋਰ ਪਰਖਣਾ ਚਾਹੁੰਦਾ ਹਾਂ... (ਫਿਰ ਹੁਕਮ ਕਰਦਾ ਹੈ) ਸਿਪਾਹੀਓ ਜਾਓ..... ਇਸ ਦਾ ਸਾਰਾ ਪਰਿਵਾਰ ਫੜਕੇ ਇਥੇ ਲਿਆਓ....।

*(ਕੁਝ ਸਮੇਂ ਬਾਅਦ ਸਿਪਾਹੀ ਜੈ ਸਿੰਘ ਦੀ ਧਰਮ ਪਤਨੀ ਧੰਨ ਕੌਰ, ਅਤੇ ਪੁੱਤਰ ਭਾਈ ਕੜਾਕਾ ਸਿੰਘ ਉਸਦੀ ਧਰਮ ਪਤਨੀ ਰਾਜ ਕੌਰ ਅਤੇ ਭਾਈ ਖੜਕ ਸਿੰਘ ਉਸਦੀ ਧਰਮ ਪਤਨੀ ਅਮਰ ਕੌਰ ਨੂੰ ਫੜਕੇ ਲਿਆਉਂਦੇ ਹਨ ਤੇ ....)*

**ਕੋਤਵਾਲ:** ਸੂਬੇਦਾਰ ਜੀ, ਇਸ ਦਾ ਪਰਿਵਾਰ ਹਾਜ਼ਰ ਹੈ... ਕੀ ਕਰਨਾ ਹੈ ਇਨ੍ਹਾਂ ਨਾਲ....?

**ਸੂਬੇਦਾਰ:** (ਧੰਨ ਕੌਰ ਨੂੰ ਸੰਬੋਧਨ ਕਰਦਾ ਹੈ) ਬੀਬੀ, .. ਤੇਰੇ ਪਤੀ ਨੇ ਸਾਡੇ ਹੁਕਮ ਨੂੰ ਮੰਨਿਆ ਨਹੀਂ, ਇਸ ਨੇ ਹੁੱਕੇ ਵਾਲੀ ਪੰਡ ਚੁੱਕਣ ਤੋਂ ਇਨਕਾਰ ਕੀਤਾ ਹੈ... ਤੇ ਨਾ ਹੀ ਇਸਲਾਮ ਧਰਮ ਵਿੱਚ ਆਉਣ ਲਈ ਤਿਆਰ ਹੈ... ਮੈਂ ਇਸ ਦੀ ਪੁੱਠੀ ਲੱਖ ਲਾਹੁਣ ਦਾ ਹੁਕਮ ਕਰ ਦਿੱਤਾ ਏ... ਜੇ ਤੂੰ ਇਸ ਦੀ ਜਾਨ ਦੀ ਸਲਾਮਤੀ ਚਾਹੁੰਦੀ ਏਂ... ਇਸ ਨੂੰ ਆਖ ਮੇਰਾ ਹੁਕਮ ਮੰਨ ਲਵੇ...।

**ਧੰਨ ਕੌਰ:** ਸੂਬੇਦਾਰ ਜੀ, ਮੇਰਾ ਪਤੀ ਸੂਝਵਾਨ... ਸਿਆਣਾ ਏ.... ਉਹ ਇੱਕ ਸਿਦਕੀ ਸਿੱਖ ਹੈ... ਇੱਕ ਸਿਦਕੀ ਸਿੱਖ ਨੂੰ ਕਿਸੇ ਕਿਸਮ ਦਾ ਲਾਲਚ, ਡਰ ਤੇ ਪਰਿਵਾਰਕ ਮੋਹ ਡੁਲਾ ਨਹੀਂ ਸਕਦਾ ਤੇ... ਮੈਂ ਜੋ ਖੁਦ ਅੰਮ੍ਰਿਤਧਾਰੀ ਸਿੰਘਣੀ ਹਾਂ.... ਮੈਂ ਆਪਣੇ ਪਤੀ ਨੂੰ ਸਿੱਖ ਧਰਮ ਤੋਂ ਬੇ-ਮੁੱਖ ਹੋਣ ਲਈ ਕਿਵੇਂ ਆਖ ਸਕਦੀ ਹਾਂ?

**ਸੂਬੇਦਾਰ:** ਤਾਂ ਫਿਰ... ਇਸ ਨੂੰ ਮੌਤ ਤੋਂ ਬਚਾਉਣ ਦਾ ਇੱਕੋ ਹੀ ਹੱਲ ਹੈ।

**ਸਾਰਾ ਪਰਿਵਾਰ:** (ਇਕੋ ਵਾਰੀ ਬੋਲਿਆ) ...ਉਹ ਕੀ...?

ਸੂਬੇਦਾਰ: ਉਹ ਇਹ ਹੈ ਕਿ ...ਤੁਹਾਡੇ ਵਿਚੋਂ ਕੋਈ ਇੱਕ... ਇਸ ਹੁੱਕੇ ਵਾਲੀ ਪੰਡ ਨੂੰ ਚੁੱਕਕੇ ਸਾਡੇ ਨਾਲ ਪਟਿਆਲੇ ਚਲੇ (ਫਿਰ ਉਹ ਸਾਰਿਆਂ ਵੱਲ ਸਵਾਲੀਏ ਨਜ਼ਰ ਨਾਲ ਵੇਖਦਾ ਹੈ ਅਤੇ ਸਾਰੇ ਵਾਰੀ ਵਾਰੀ ਜੁਆਬ ਦੇਂਦੇ ਹਨ..)

**ਧੰਨ ਕੌਰ:** ਇਹ ਤਾਂ ਬਿਲਕੁਲ ਹੋ ਹੀ ਨਹੀਂ ਸਕਦਾ।

**ਕੜਾਕਾ ਸਿੰਘ:** ਜੋ ਗਲ ਸਾਡੇ ਮਾਤਾ-ਪਿਤਾ ਨੂੰ ਪ੍ਰਵਾਨ ਨਹੀਂ... ਉਹ ਮੈਨੂੰ ਵੀ ਪ੍ਰਵਾਨ ਨਹੀਂ।

**ਖੜਕ ਸਿੰਘ:** ਵੀਰ ਜੀ ਠੀਕ ਕਹਿੰਦੇ ਹਨ... ਮੈਂ ਵੀ ਖੰਡੇ ਦੀ ਪਾਹੁਲ ਛੱਕੀ ਹੈ... ਸੋ ਮੈਂ ਹੁੱਕੇ ਵਾਲੀ ਪੰਡ ਚੁੱਕਣ ਤੋਂ ਇਨਕਾਰ ਕਰਦਾ ਹਾਂ।

**ਰਾਜ ਕੌਰ:** ਜੇ ਮੇਰਾ ਸੱਸ/ਸਹੁਰਾ ਤੇ ਪਤੀ... ਸਿੱਖ ਧਰਮ ਵਿੱਚ ਪਰਪੱਕ ਰਹਿਕੇ ਸਿੱਖ ਧਰਮ ਵਿੱਚ ਵਰਜਿਤ ਹੁੱਕਾ ਆਪਣੇ ਸਿਰਾਂ 'ਤੇ ਚੁੱਕਣ ਲਈ ਤਿਆਰ ਨਹੀਂ.... ਪਰ ਜਾਨਾਂ ਵਾਰਨ ਨੂੰ ਤਿਆਰ ਹਨ.. ਤਾਂ ਮੈਂ ਵੀ ਸਿੱਖੀ ਸਿਦਕ ਨਿਭਾਉਣ ਲਈ ਜਾਨ ਵਾਰਨ ਨੂੰ ਤਿਆਰ ਹਾਂ।

**ਅਮਰ ਕੌਰ:** ਭੈਣ ਜੀ ਨੇ ... ਬਿਲਕੁਲ ਠੀਕ ਆਖਿਆ ਏ .. ਮੈਨੂੰ ਵੀ ਸਿੱਖ ਧਰਮ ਪਿਆਰਾ ਹੈ ਤੇ ਸਿੱਖ ਧਰਮ ਦੀ ਰਹਿਤ ਜਾਨ ਤੋਂ ਪਿਆਰੀ ਹੈ... ਮੈਂ ਮਰਨੋ ਮਰ ਜਾਵਾਂਗੀ ਪਰ ਹੁੱਕੇ ਦੀ ਪੰਡ ਸਿਰ ਉੱਤੇ ਨਹੀਂ ਚੁਕਾਂਗੀ।

**ਭਾਈ ਜੈ ਸਿੰਘ:** (ਸਾਰੇ ਪਰਿਵਾਰ ਨੂੰ ਸੰਬੋਧਨ ਕਰਦਿਆਂ) ਸ਼ਾਬਾਸ਼... ਸ਼ਾਬਾਸ਼... ਤੁਸਾਂ ਸਾਰਿਆਂ ਨੇ ਮੇਰੇ ਮਨ ਦਾ ਬੋਝ ਹਲਕਾ ਕਰ ਦਿੱਤਾ ਏ... ਹੁਣ ਮੈਨੂੰ ਰਤਾ ਭਰ ਪੁੱਠੀ ਖੱਲ ਉਤਰਨ ਤੋਂ ਡਰ ਨਹੀਂ.. ਹੁਣ ਮੈਂ ਹੱਸ ਹੱਸ ਕੇ ਸਿੱਖ ਧਰਮ ਦੇ ਸਿਧਾਂਤਾਂ ਤੋਂ ਕੁਰਬਾਨ ਹੋ ਜਾਵਾਂਗਾ।

**ਸੂਬੇਦਾਰ:** (ਕੋਤਵਾਲ ਨੂੰ ਹੁਕਮ ਕਰਦਾ ਹੈ) ਆਪਣੇ ਪਰਿਵਾਰ ਨੂੰ ਸ਼ਾਬਾਸ਼ ਦੇਣ ਵਾਲੇ ਵੱਡੇ ਸੂਰਮੇ ਦੇ ਸਾਹਮਣੇ ਇਸ ਦੇ ਪਰਿਵਾਰ ਦਾ ਇੱਕ-ਇੱਕ ਜੀਅ ਕਤਲ ਕਰ ਦਿਉ....।

(ਇਹ ਹੁਕਮ ਦੇਣ ਵੇਲੇ ਹਨੇਰਾ ਹੋ ਚੁੱਕਾ ਸੀ... ਤੇ ਉਸ ਸਮੇਂ ਮੀਂਹ-ਹਨੇਰੀ ਵੀ ਆ ਗਿਆ ਸੀ। ਸੋ ਅਗਲੇ ਦਿਨ ਕਾਰਵਾਈ ਸ਼ੁਰੂ ਹੋਈ... ਭਾਈ ਜੈ ਸਿੰਘ ਦੇ ਸਾਹਮਣੇ , ਲੋਕਾਂ ਦੀ ਹਾਜ਼ਰੀ ਵਿੱਚ ਉਸ ਦੇ ਪਰਿਵਾਰ ਦਾ ਇੱਕ ਇੱਕ ਜੀਅ ਕਤਲ ਕਰ ਦਿੱਤਾ ਗਿਆ ਤੇ....)

**ਸੂਬੇਦਾਰ:** (ਭਾਈ ਜੈ ਸਿੰਘ ਨੂੰ ਸੰਬੋਧਨ ਕਰਦਿਆਂ) ਦੱਸ... ਹੁਣ ਤੈਨੂੰ ਕੋਈ ਚਿੰਤਾ... ਤੇ ਕੋਈ ਝੋਰਾ ਸਤਾ ਤਾਂ ਨਹੀਂ ਰਿਹਾ... ਜੇਕਰ ਸਾਨੂੰ ਅਦਬ ਨਾਲ ਝੁਕ ਕੇ ਸਲਾਮ ਕਰ ਦੇਂਦਾ.. ਤਾਂ ਆਹ ਬਿਪਤਾ ਦੀ ਘੜੀ ਨਾ ਆਉਂਦੀ...।)

**ਭਾਈ ਜੈ ਸਿੰਘ:** (ਦ੍ਰਿੜ੍ਹਤਾ ਨਾਲ ਕਹਿਣ ਲੱਗਾ) ਸੂਬੇਦਾਰ ਜੀ, ਫੋਕਾ ਅਹੰਕਾਰ ਨਾ ਆਖੋ... ਇਹ ਤਾਂ ਸਵੈਮਾਣ ਦੀ ਗੱਲ ਹੈ... ਸਾਨੂੰ ਸਿੱਖ ਧਰਮ ਵਿੱਚ ਸਵੈਮਾਣ ਤੇ ਅਣਖ ਨਾਲ ਜੀਊਣਾ ਹੀ ਸਿਖਾਇਆ ਜਾਂਦਾ ਏ... ਪਰਿਵਾਰ ਦੇ ਮਾਰੇ ਜਾਣ ਦੀ ਚਿੰਤਾ, ਝੋਰਾ ਤੇ ਅਫਸੋਸ ਦੀ ਕੀ ਗੱਲ ਕਰਦਾ ਏਂ... ਸਾਨੂੰ ਤਾਂ ਗੁਰੂ ਤੇਗ ਬਹਾਦਰ ਜੀ ਦਾ ਉਪਦੇਸ਼ ਹੀ ਇਹੋ ਹੈ:

**"ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**
**ਇਹੁ ਮਾਰਗ ਸੰਸਾਰ ਕੋ ਨਾਨਕ ਥਿਰੁ ਨ ਕੋਇ॥**

ਰਹੀ ਝੁੱਕਕੇ ਸਲਾਮ ਕਰਨ ਦੀ ਗੱਲ... ਫਿਰ ਸੱਚੀ ਗੱਲ ਤਾਂ ਇਹ ਹੈ ਸੂਬੇਦਾਰਾ.. ਅਸੀਂ (ਸਿੱਖ) ਰੱਬ ਜਾਂ ਰੱਬ ਦੇ ਪਿਆਰਿਆਂ ਅੱਗੇ ਝੁੱਕਦੇ ਹਾਂ... ਤੇਰੇ ਵਰਗੇ ਜਾਲਮਾਂ ਅੱਗੇ ਨਹੀਂ..।

**ਸੂਬੇਦਾਰ:** (ਅੱਗ ਬਬੂਲਾਂ ਹੁੰਦਿਆਂ) ਕੋਤਵਾਲ....

**ਕੋਤਵਾਲ:** ਹੁਕਮ... ਹਜ਼ੂਰ....

**ਸੂਬੇਦਾਰ:** ਇਸ ਕਾਫਰ ਦਾ ਹਸ਼ਰ ਵੀ ਸ਼ਮਸਤਬਰੇਜ ਵਾਲਾ ਹੋਣਾ ਚਾਹੀਦਾ ਏ। (ਪਿੰਡੋਂ ਦੋ ਕਸਾਈ ਸੱਦ ਕੇ, ਭਾਈ ਜੈ ਸਿੰਘ ਦੀ ਪੁੱਠੀ ਖੱਲ ਲਾਹੁਣ ਲਈ, ਉਸ ਨੂੰ ਰੁੱਖਾਂ ਨਾਲ ਪੁੱਠਾ ਟੰਗ ਦਿੱਤਾ ਤੇ...)

**ਭਾਈ ਜੈ ਸਿੰਘ** (ਨੇ ਅਰਦਾਸ ਕੀਤੀ) ਹੇ ਸੱਚੇ ਪਾਤਸ਼ਾਹ: ਮੇਰਾ ਸਿੱਖੀ ਸਿਦਕ ਕੇਸਾਂ-ਸਵਾਸਾਂ ਸੰਗ ਨਿਭ ਜਾਵੇ।

ਭਾਈ ਜੈ ਸਿੰਘ ਦੀ ਪੁੱਠੀ ਖੱਲ ਲਹਿੰਦੀ ਰਹੀ... ਤੇ ਉਹ ਵਾਹਿਗੁਰੂ... ਵਾਹਿਗੁਰੂ ਸਿਮਰਦਾ ਰਿਹਾ... ਤੇ ਅੰਤ ਸ਼ਹੀਦੀ ਪਾ ਗਿਆ। ਇਹ ਖ਼ੂਨੀ ਕਾਰਾ ਕਰਕੇ ਸੂਬੇਦਾਰ ਅਬਦੁਸ ਸਮੁਦ ਖਾਨ ਪਟਿਆਲੇ ਵੱਲ ਤੁਰ ਪਿਆ। ਮਗਰੋਂ ਪਿੰਡ ਦੇ ਵਸਨੀਕਾਂ ਨੇ ਪੰਜਾਂ ਸ਼ਹੀਦਾਂ ਦੇ ਸਰੀਰਾਂ ਦਾ ਸੰਸਕਾਰ ਕਰ ਦਿੱਤਾ। ਬੀਬੀ ਰਾਜ ਕੌਰ ਜੋ ਗਰਭਵਤੀ ਸੀ, ਉਹ ਪਰਿਵਾਰ ਦੀ ਸਹਿਮਤੀ ਨਾਲ, ਹਨੇਰੇ ਦਾ ਲਾਭ ਲੈ ਕੇ ਆਪਣੇ ਪੇਕੇ ਅੰਬਾਲੇ ਚਲੇਗੀ। ਇਹ ਵੀ ਲਿਖਿਆ ਮਿਲਦਾ ਹੈ ਕਿ ਉਹ ਇਹ ਖੂਨੀਕਾਰਾ ਵਾਪਰਣ ਤੋਂ ਕੁਝ ਦਿਨ ਪਹਿਲਾਂ ਹੀ ਅੰਬਾਲੇ ਗਈ ਹੋਈ ਸੀ। ਖੈਰ ! ਜਿਥੇ ਸ਼ਹੀਦਾਂ ਦਾ ਸੰਸਕਾਰ ਹੋਇਆ ਸੀ, ਹੁਣ ਉਥੇ ਆਲੀਸ਼ਾਨ ਗੁਰਦੁਆਰਾ ਹੈ। ਰਾਮਦਾਸੀਏ ਪਰਿਵਾਰਾਂ ਨਾਲ ਸਬੰਧ ਰੱਖਣ ਵਾਲੇ ਭਾਈ ਜੈ ਸਿੰਘ ਅਤੇ ਉਸਦੇ ਪਰਿਵਾਰ ਦੀ ਲਹੂ ਨਾਲ ਲਿਖੀ ਵਿਥਿਆ ਪੜ੍ਹ/ਸੁਣਕੇ ਸ਼ੁਹਿਰਦ ਸਿੱਖਾਂ ਅਤੇ ਪੰਥ ਦਰਦੀਆਂ ਦੇ ਮਨਾਂ ਵਿਚੋਂ ਆਪ-ਮੁਹਾਰੇ ਹੂਕ ਨਿਕਲਦੀ ਹੈ:

**"ਸਿਰਾਂ ਤੇ ਚੁੱਕਿਆ ਹੁੱਕਾ ਨਾ, ਵਾਰ ਗਏ ਜਿੰਦਗਾਨੀ ਨੂੰ।**
**ਜੈ ਸਿੰਘ ਦੇ ਪਰਿਵਾਰ ਦੀ ਨਾ ਭੁੱਲਿਓ ਕੁਰਬਾਨੀ ਨੂੰ।**
**ਨਸ਼ਿਆਂ ਤੋਂ 'ਬੇਲੀ ਜੇ ਬਚਾਉਣੀ ਸੰਤਾਨ ਹੈ ਤੁਸਾਂ ਨੇ,**
**ਪੜ੍ਹਾਓ ਸੁਣਾਓ ਉਨ੍ਹਾਂ ਤਾਈਂ ਇਸ ਅਮਰ ਕਹਾਣੀ ਨੂੰ।**

—0—

***ਸਫਾ 9 ਦਾ ਬਾਕੀ***

ਭੇਜਿਆ ਅਕਾਲ ਮੈਨੂੰ ਏਸੇ ਵਾਸਤੇ।
ਖ਼ੂਨ ਡੋਲ੍ਹ ਡੋਲ੍ਹ ਕਰਾਂ ਸਾਫ਼ ਰਾਸਤੇ।
ਹੋਰ ਚੀਜ਼ ਨਾਲ ਮੇਰਾ ਹੈ ਪਿਆਰ ਨਾ।
ਮੇਰਾ ਹੈ ਮਿਸ਼ਨ ਬੇਟਾ ! ਆਪਾ ਵਾਰਨਾ।੪।
ਅੱਜ ਸਾਨੂੰ ਲੋੜ ਹੈ ਸ਼ਹੀਦ ਹੋਣ ਦੀ।
ਦੀਨ ਪਿੱਛੋਂ ਸਮੋਂ ਆਈ ਦੁਨੀ ਖੋਣ ਦੀ।
ਇੱਕ ਇੱਕ ਟੇਪਾ ਖ਼ੂਨ ਦਾ ਜੋ ਡੁੱਲ੍ਹਣਾ।
ਲਾਲ, ਹੀਰੇ, ਮੋਤੀਆਂ ਦੇ ਨਾਲ ਤੁੱਲਣਾ।
ਵੱਧ ਵੱਧ ਦੁੱਖ ਪਊਗਾ ਸਹਾਰਨਾ।
ਮੇਰਾ ਹੈ ਮਿਸ਼ਨ ਸਰਬੰਸ ਵਾਰਨਾ।੫।
ਮੁੱਲ ਅੰਤ ਪਊਗਾ ਸ਼ਹੀਦ ਹੋਣ ਦਾ।
ਵੱਲ ਸਿੱਖ ਪੰਥ ਪੈਰਾਂ 'ਤੇ ਖਲੋਣ ਦਾ।
ਮਹਾਂ ਕਾਲ ਪਾਸੋਂ ਮੈਨੂੰ ਮਿਲੀ ਦੀਖਿਆ।
ਏਸੇ ਲਈ ਸਾਡੀ ਹੁੰਦੀ ਹੈ ਪਰੀਖਿਆ।
ਦੇ ਕੇ ਕੁਰਬਾਨੀ ਪੰਥ ਹੈ ਉਭਾਰਨਾ।
ਮੇਰਾ ਹੈ ਮਿਸ਼ਨ ਸਰਬੰਸ ਵਾਰਨਾ।੬।
ਨੀਂਹ ਅਸੀਂ ਪੁੱਟੀ ਪੰਥ ਦੇ ਮਹੱਲ ਦੀ।
ਪੱਕੀ ਹੋਵੇ ਫੇਰ ਨਾ ਕਦੇ ਵੀ ਹੱਲਦੀ।
ਜਿੰਦੜੀ ਪਿਆਰੀ ਨੀਹਾਂ ਵਿੱਚ ਪਾਵਣੀ।
ਜਿਨ੍ਹਾਂ ਉੱਤੇ ਪਊ ਖਾਲਸੇ ਦੀ ਛਾਵਣੀ।
ਵੀਰਤਾ ਸਬਕ ਪੰਥ ਨੂੰ ਸਿਖਾਰਨਾ।
ਮੇਰਾ ਹੈ ਮਿਸ਼ਨ ਸਰਬੰਸ ਵਾਰਨਾ।੭।
ਚਲੋ ਬੇਟਾ ! ਮੌਤ ਖੜੀ ਹੈ ਉਡੀਕਦੀ।
ਚੜ੍ਹੋ ਬੇਟਾ ! ਰੇਲ ਗੱਡੀ ਪਈ ਚੀਕਦੀ।
ਖਾਲਸਾਈ ਹੱਥ ਆਪਣੇ ਦਿਖਾ ਦਿਓ।
ਜ਼ਾਲਮਾਂ ਨੂੰ ਮਾਰ ਧਰਾ 'ਤੇ ਲਿਟਾ ਦਿਓ।
ਹੋਇਕੇ ਅਜੀਤ ਜ਼ਾਲਮਾਂ ਦਿਖਾਰਨਾ।
ਮੇਰਾ ਹੈ ਮਿਸ਼ਨ ਸਰਬੰਸ ਵਾਰਨਾ।੮।
ਕੁੱਦੋ ਬੇਟਾ ਜੰਗ ਵਿੱਚ ਮਾਰੋ ਛਾਲੀਆਂ।
ਸੂਰਮੇ ਨੂੰ ਜੰਗ 'ਚ ਚੜ੍ਹਨ ਲਾਲੀਆਂ।
ਚਿੱਤ ਵਿੱਚ ਧਾਰਨਾ ਖੜਗਧਾਰੀ ਨੂੰ।
ਵਾਰ ਦਿਓ ਅੰਤ ਜਿੰਦੜੀ ਪਿਆਰੀ ਨੂੰ।
ਇਕ ਸੁਆਸ ਤੀਕ ਹੌਸਲਾ ਨਾ ਹਾਰਨਾ।
ਮੇਰਾ ਹੈ ਮਿਸ਼ਨ ਸਰਬੰਸ ਵਾਰਨਾ।੯।

ਚਲਦਾ

*ਗੁਰਸਿਖਾ ਅੰਦਰਿ ਸਤਿਗੁਰ ਵਰਤੈ।*

# ਕੀ ਗੁਰਸਿਖਾਂ ਅੰਦਰਿ ਸਤਿਗੁਰ ਵਰਤਦਾ ਹੈ ?

*ਗੁਰਪ੍ਰੀਤ ਸਿੰਘ*
*094616 71914*

ਗੁਰਬਾਣੀ, ਜਿਸ ਨੂੰ ਗੁਰੂ ਸਾਹਿਬ ਨੇ ਇਹ ਕਹਿ ਕੇ ਵਡਿਆਇਆ ਹੈ ਕਿ, ਇਹ ਬਾਣੀ ਧੁਰ ਦਰਗਾਹ ਵਿੱਚੋਂ ਆਈ ਹੈ। ਗੁਰਬਾਣੀ ਦੇ ਫੁਰਮਾਨ ਮੁਤਾਬਕ -'ਧੁਰ ਕੀ ਬਾਣੀ ਆਈ..॥੬੨੮॥' ਹੈ ਤੇ ਫਿਰ 'ਜੈਸੀ ਮੈ ਆਵੈ ਖਸਮ ਕੀ ਬਾਣੀ..॥੭੨੨॥'। ਵੈਸੇ ਗੁਰਬਾਣੀ ਕੋਈ ਸੌਖਾ ਵਿਸ਼ਾ ਨਹੀਂ ਹੈ ਜਿੰਨਾਂ ਇਸ ਨੂੰ ਸਮਝਿਆ ਜਾਂਦਾ ਹੈ, ਕਿਓਂ ਕਿ ਜੇ ਇਹ ਸੌਖਾ ਵਿਸ਼ਾ ਹੁੰਦਾ ਤਾਂ ਗੁਰੂ ਸਾਹਿਬ ਨੂੰ ਇਹ ਵੀ ਨਾ ਕਹਿਣਾਂ ਪੈਂਦਾ ਕਿ 'ਇਹ ਬਾਣੀ ਜੋ ਜੀਅਹੁ ਜਾਣੈ.. ਤੇ ਫਿਰ 'ਕੋ ਵਿਰਲਾ ਗੁਰਮਤਿ ਚਲੈ ਜੀਓ...'। ਮੈਂ ਜਿਸ ਵਿਸ਼ੇ ਨੂੰ ਲੈ ਕੇ ਚੱਲ ਰਿਹਾਂ ਹਾਂ ਉਸ ਦਾ ਅਧਾਰ ਗੁਰਬਾਣੀ ਹੈ, ਤੇ ਹੋਰ ਵਿਵਾਦਾਂ ਨੂੰ ਲੈ ਕੇ ਜੋ ਖੇਹ ਬਿਨਾਂ ਮਤਲਬ ਕੌਮ ਅੰਦਰ ਉਡਾਈ ਜਾ ਰਹੀ ਹੈ ਤੇ ਉਹ ਵੀ ਲੇਖਕਾਂ/ਪ੍ਰਚਾਰਕਾਂ ਵਲੋਂ ਤਾਂ ਕੁਦਰਤੀ ਇਹ ਸਵਾਲ ਉਠਣਾਂ ਸੁਭਾਵਕ ਹੀ ਹੈ। ਪਰ ਜਦੋਂ ਕੌਮ ਦੇ ਉਹਨਾਂ ਲੇਖਕਾਂ/ ਪ੍ਰਚਾਰਕਾਂ ਨੂੰ ਵਿਗੜ ਰਹੇ ਹਾਲਾਤਾਂ ਨਾਲੋਂ ਕੋਈ ਠੋਸ ਸੇਧ ਦੇਣ ਦੀ ਬਜਾਏ ਬਿਨਾਂ ਮਤਲਬ ਵਾਦ ਵਿਵਾਦ ਖੜ੍ਹਾ ਕਰਨ ਤੇ ਕੌਮ ਬਿਪਰਵਾਦ ਦੀ ਗੁਲਾਮੀ ਵੀ ਕਰੇ (ਆਪ ਵੀ ਗੁਲਾਮੀ ਕਰਨ) ਤੇ ਜੁੱਤੀਆਂ ਵੀ ਖਾਵੇ ਤਾਂ ਕਹਿਣ ਵਾਲੀ ਕੋਈ ਗੱਲ ਬਾਕੀ ਨਹੀਂ ਰਹਿ ਜਾਂਦੀ। ਖੈਰ।

ਸਿੱਖ ਕੌਮ ਵਿੱਚ ਖੰਡੇ ਬਾਟੇ ਦੀ ਪਾਹੁਲ ਦੀ ਬੜੀ ਮਹਾਨਤਾ ਹੈ। ਜਿਹੜਾ ਪਾਹੁਲ ਨਹੀਂ ਲੈਂਦਾ, ਉਹ ਗੁਰੂ ਵਾਲਾ ਨਹੀਂ ਤੇ ਜਿਹੜਾ ਗੁਰੂ ਵਾਲਾ ਨਹੀਂ, ਉਸ ਦਾ ਨਾਮ ਲੈਣਾਂ ਵੀ ਬੁਰਾ ਹੈ, ਨਿਗੁਰੇ ਕਾ ਨਾਉ ਹੈ ਬੁਰਾ' ਪਰ ਇਹਨਾਂ ਪਾਹੁਲਧਾਰੀ ਪ੍ਰਚਾਰਕਾਂ ਨੇ ਕਦੀ ਇਹ ਨਹੀਂ ਕਿਹਾ ਕਿ ਜਿਹੜਾ ਪਾਹੁਲਧਾਰੀ (?) ਹੋ ਕੇ ਸਿੱਖ ਰਾਜਨੀਤਕਾਂ ਦੇ ਪੈਰਾਂ ਵਿੱਚ ਬੈਠਦਾ ਹੈ, ਉਹਨਾਂ ਦੇ ਕਹਿਣ 'ਤੇ ਹੁਕਮਨਾਮੇ ਜਾਰੀ ਕਰਦਾ ਹੈ,ਕਿਸੇ ਨੂੰ ਪੰਥ ਵਿੱਚੋਂ ਛੇਕ ਦਿੰਦਾ ਹੈ ਤੇ ਮਰਨ ਬਾਦ ਪੰਥ ਵਿੱਚ ਫਿਰ ਓਸੇ ਨੂੰ ਸ਼ਾਮਲ (?) ਕਰ ਲਿਆ ਜਾਂਦਾ ਹੈ, (ਵੇਖੋ ਸਾਡੇ ਪਾਹੁਲਧਾਰੀ ਸਿੱਖਾਂ ਦੇ ਦਿਮਾਗਾਂ ਦਾ ਹਾਲ) ਕਿਸ ਪੜ੍ਹਾਈ ਕਰਕੇ ਤੇ ਕਿਸ ਥਿਊਰੀ ਮੁਤਾਬਕ, ਸਮਝ ਤੋਂ ਹੀ ਪਰੇ ਹੈ। ਨਾਨਕਸ਼ਾਹੀ ਕਲੈਂਡਰ ਨੂੰ ਪਾਹੁਲਧਾਰੀ ਪਹਿਲਾਂ ਤਾਂ ਬਣਾਉਣ ਨਾ, ਤੇ ਜੇ ਕੋਈ ਬਣਾਏ ਤੇ ਉਸ ਨੂੰ ਰੱਦ ਕਰ ਦੇਣ ਦਾ ਵਿਰੋਧ ਵੀ ਇਹੋ ਕਰਨ, ਰੋਜ਼ ਰੋਜ਼ ਮੰਜੀ ਸਾਹਿਬ ਤੇ ਹਰ ਕਿਸੇ ਗੁਰਦੁਆਰਿਆਂ ਵਿੱਚੋਂ ਨਿੱਤ ਸਿਰੋਪੇ ਲਈ ਜਾਣ, ਵੱਡੇ ਵੱਡੇ ਫਾਰਮ ਹਾਊਸ ਹੋਣ,ਲਗਜ਼ਰੀ ਗੱਡੀਆਂ ਹੋਣ,ਲੱਖਾਂ ਦੇ ਹਿਸਾਬ ਨਾਲ ਭੇਟਾਵਾਂ ਮੰਗਣ,ਤਿੰਨ ਤਿੰਨ ਲੱਖ ਰੁਪੈ ਸਕੱਤਰਾਂ ਨੂੰ ਦਈ ਜਾਣ ਤੇ ਉਹ ਚੁੱਪ ਕਰਕੇ ਲਈ ਜਾਣ,ਬਚਿੱਤਰ ਨਾਟਕ 'ਤੇ ਕੋਈ ਫੈਸਲਾ ਹੀ ਨਾਂ ਲੈ ਸਕਣ, ਤੇ ਜਬਰਦਸਤੀ ਪੜ੍ਹੀ ਤੇ ਪੜ੍ਹਾਈ ਜਾਣ, ਜਦੋਂ ਕਿ ਪਾਹੁਲ ਦੇਣ ਵਾਲੇ ਦਾ ਹੀ ਹੁਕਮ (order) ਹੈ ਕਿ 'ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗਰੰਥ' ਤੇ ਫਿਰ ਵੀ ਬਜ਼ਿੱਦ ਹੋ ਕੇ ਪੜ੍ਹੀ ਜਾਣ, ਅਜਿਹੇ ਅਨੇਕਾਂ ਮੁੱਦਿਆਂ 'ਤੇ ਉਹ ਪਾਹੁਲਧਾਰੀ ਚੁੱਪ ਰਹਿਣ, ਉਸ ਬਾਰੇ ਉਸ ਪਾਹੁਲਧਾਰੀ ਦੀ ਕੀ ਡੈਫੀਨੇਸ਼ਨ (ਪ੍ਰੀਭਾਸ਼ਾ) ਹੋਣੀ ਚਾਹੀਦੀ ਹੈ ? ਇਸ ਬਾਰੇ ਉਹਨਾਂ ਨੇ ਕਦੀ ਜ਼ਿਕਰ ਨਹੀਂ ਕੀਤਾ। ਵੈਸੇ ਅਜਿਹੇ ਵਿਅਕਤੀ ਨਾਂ ਤਾਂ ਪਾਹੁਲਧਾਰੀ ਹਨ ਤੇ ਨਾਂ ਹੀ ਗੁਰੂ ਵਾਲੇ ਸਿੱਖ? ਦਰਅਸਲ ਇਹਨਾਂ ਨੂੰ 'ਗਾਤਰਾ ਧਾਰੀ' ਜਾਂ 'ਕਿਰਪਾਨ-ਧਾਰੀ' ਕਹਿਣਾਂ ਜ਼ਿਆਦਾ ਠੀਕ ਹੀ ਨਹੀਂ ਹੋਵੇਗਾ, ਬਲਕਿ 'ਗਾਤਰਾ ਧਾਰੀ' ਹੀ ਹਨ। ਇਹ ਪਾਹੁਲ ਲੈ ਕੇ ਵਿਖਾਵਾ ਕਰਦੇ ਹਨ ਕਿ ਅਸੀਂ ਪਾਹੁਲ ਲੈ ਕੇ ਗੁਰੂ ਵਾਲੇ ਬਣ ਚੁੱਕੇ ਹਾਂ,ਪਰ ਉਹ ਹਕੀਕਤ ਜੋ ਮੂੰਹੋਂ ਬੋਲਦੀ ਹੈ,ਸਾਹਮਣੇ ਦਿੱਸਦੀ ਹੈ ਉਸ 'ਤੇ ਪੜਦਾ ਨਹੀਂ ਪਾਇਆ ਜਾ ਸਕਦਾ ਤੇ ਜੇ ਕੋਈ ਪਾਵੇ ਤਾਂ, ਜਾਂ ਤਾਂ ਉਹ ਜਲਦੀ ਲਹਿ ਜਾਂਦਾ ਹੈ ਨਹੀਂ ਤਾਂ ਉਸਦਾ ਅੰਦਰੋਂ ਚਿਹਰਾ ਦਿੱਸਦਾ ਹੀ ਰਹਿੰਦਾ ਹੈ,ਸੱਚ ਮੰਨ ਲੈਣ ਵਿੱਚ ਹਰਜ਼ ਨਹੀਂ ਹੋਣਾਂ ਚਾਹੀਦਾ। ਪਰ ਇਸਦੇ ਬਾਵਜੂਦ ਵੀ ਕੋਈ ਪਾਹਲ ਲੈਣ ਵਾਲਾ ਇਹ ਕਹੇ ਕਿ ਝੂਠ ਹੈ ਤਾਂ ਫਿਰ ਗੁਰਬਾਣੀ ਦੇ ਫੁਰਮਾਨ ਮੁਤਾਬਕ 'ਝੂਠਾ ਟਿਕੇ ਨ ਕੋਇ' ਵਾਲੀ ਤੁੱਕ ਝੂਠੀ ਨਹੀਂ ਹੋ ਸਕਦੀ।

ਅੱਜ ਤੱਕ ਜਿੰਨੇ ਵੀ ਹੁਕਮਨਾਮਿਆਂ ਦੀ ਕਥਾ, ਖਾਸ ਕਰਕੇ ਦਰਬਾਰ ਸਾਹਿਬ {ਨਾਂ ਕਿ ਹਰਿਮੰਦਰ,ਪੜ੍ਹੋ ਰਾਜਿੰਦਰ ਸਿੰਘ ਖਾਲਸਾ,ਕਨਵੀਨਰ ਸ਼ਰੋਮਣੀ ਖਾਲਸਾ ਪੰਚਾਇਤ ਦੀ ਕਿਤਾਬ 'ਮਹੱਤਵ ਪੂਰਨ ਸਿੱਖ ਮੁੱਦੇ' ਵਿੱਚ 'ਹਰਿਮੰਦਰ ਕਿ ਦਰਬਾਰ ਸਾਹਿਬ?} ਅੰਮ੍ਰਿਤਸਰ ਤੇ ਦਿੱਲੀ ਬੰਗਲਾ ਸਾਹਿਬ ਤੋਂ ਹੋ ਚੁੱਕੀ ਹੈ, ਅੱਜ ਤੱਕ ਕਿਸੇ ਵੀ ਪਰਚਾਰਕ ਨੇ ਇਸ ਇੱਕ ਫੁਰਮਾਨ ਦੀ ਵਿਆਖਿਆ ਉਹਨਾਂ ਨੇ ਨਹੀਂ ਕੀਤੀ ਕਿ ਇਸ ਇੱਕ ਫੁਰਮਾਨ ਨੂੰ ਲੈ ਕੇ ਇਸ ਪਾਹੁਲ ਦੀ ਮਹਾਨਤਾ ਦੱਸੀ ਜਾਵੇ ਕਿ ਪਾਹੁਲ ਲੈਣ ਵਾਲਾ ਕੀ ਹੋ ਜਾਂਦਾ ਹੈ? ਸਿੱਖਾਂ 'ਅੰਦਰ' ਸਤਿਗੁਰ ਕਿਵੇਂ ਵਰਤਦਾ ਹੈ? ਇਸ ਦੀ ਵਿਆਖਿਆ ਹੋਣੀ ਚਾਹੀਦੀ ਹੈ, ਵੈਸੇ ਕਹਿਣ ਨੂੰ ਹੀ ਕਥਾ ਹੈ ਪਰ ਹੁੰਦੀ ਨਹੀਂ, ਕਿਓਂ ਇੱਕ ਸ਼ਬਦ ਦੀ ਵਿਆਖਿਆ ਨੂੰ ਲੈ ਕੇ ਬਹੁਤਾ ਇਧਰ ਓਧਰ ਦੀਆਂ ਕਹਾਣੀਆਂ ਲੈ ਕੇ ਤੇ ਕੁੱਝ ਆਪਣੇ ਨਾਲ ਵਾਪਰੀਆਂ ਘਟਨਾਵਾਂ ਦਾ ਜ਼ਿਕਰ ਲੈ ਕੇ ੪੫ ਮਿੰਟ ਦਾ ਟੈਮ ਪੂਰਾ ਕੀਤਾ ਜਾਂਦਾ ਹੈ, ਕਿਓਂ ਕਿ ਮੁੱਖ ਵਿਆਖਿਆ ੫-੬ ਲਾਈਨਾਂ ਦੀ ਹੁੰਦੀ ਹੈ, ਤੇ ਇਹਨਾਂ ੫-੬ ਲਾਈਨਾਂ ਦੀ ਵਿਆਖਿਆ ਕਰਦਿਆਂ ਕਿੰਨਾਂ ਕੁ ਸਮਾਂ ਲੱਗਦਾ ਹੈ?ਕਥਾ ਨੂੰ ਛੱਡੋ ਸਾਡੀਆਂ ਅਰਦਾਸਾਂ ਹੀ ਕਿੰਨੀਆਂ ਲੰਮੀਆਂ ਹੁੰਦੀਆਂ ਹਨ? ਈਸਾਈਆਂ ਦੀ ਦੋ ਮਿੰਟ ਦੀ ਪ੍ਰਾਰਥਨਾ ਹੁੰਦੀ ਹੈ ਤੇ ਮੁਸਲਮਾਨਾਂ ਦੀ ਨਮਾਜ਼ ਵੀ ਕਿੰਨੀ ਕੁ ਹੁੰਦੀ ਹੈ? {ਪਰ ਆਮ ਗੁਰਦੁਆਰਿਆਂ ਵਿੱਚ ਪੂਰੀ ਦੀ ਪੂਰੀ ਲਿਸਟ ਰੱਖੀ ਜਾਂਦੀ ਹੈ।ਪਰ ਇਹਨਾਂ ਅਰਦਾਸਾਂ ਵਿੱਚ ੮੪ ਦੇ ਕਤਲੇਆਮ ਜੋ ਪੂਰੇ ਦੇਸ਼ ਵਿੱਚ ਹੋਏ ਉਹਨਾਂ ਕਤਲੇਆਮ ਕਰਨ ਵਾਲਿਆਂ ਨੂੰ ਰੱਬ ਕੋਈ ਸਜ਼ਾ ਦੇਵੇ, ਅਰਦਾਸ ਤੱਕ ਨਹੀਂ, ਉਸ ਲਿਸਟ ਵਿੱਚ ਸ਼ਾਮਲ ਨਹੀਂ ਹੁੰਦੀ} ਗੁਰਬਾਣੀ ਵਿਆਕਰਣ ਕਿਤੇ ਕਿਤੇ ਦੱਸੀ ਜਾਂਦੀ ਹੈ, ਬਹੁਤਾ ਇੱਕ ਦੂਜੇ ਉਤੇ ਕਿੰਤੂ ਪ੍ਰੰਤੂ ਹੁੰਦਾ ਹੈ।ਵਿਆਕਰਣ ਉਹਨਾਂ ਪੜ੍ਹੇ ਲਿਖੇ ਵਿਦਿਆਰਥੀਆਂ ਨੂੰ ਪੜ੍ਹਾਉਣ ਦੀ ਲੋੜ ਹੈ ਜਿੰਨਾਂ ਨੇ ਬਹੁਤ ਬਾਰੀਕੀ ਨਾਲ ਪੜ੍ਹਾਈ ਕਰਕੇ ਅਸਲ ਜੀਵਨ ਜਾਚ ਸਿੱਖਣੀ ਹੈ।ਜਿਹੜੇ ਘੜ੍ਹੀ ਦੋ ਘੜ੍ਹੀ ਥਕੇਵਾਂ ਲਾਹੁਣ ਲਈ ਆਉਂਦੇ ਹਨ ਤੇ ਜੀਵਨ ਦਾ ਬਹੁਤਾ ਹਿੱਸਾ ਨਿਕਲ ਚੁੱਕਾ ਹੈ ਉਹਨਾਂ ਨੇ ਵਿਆਕਰਣ ਸਿੱਖ ਕੇ ਕੀ ਲੈਣਾਂ ਹੈ? ਫਿਰ ਕਥਾ ਗੁਰੂ ਗਰੰਥ ਸਾਹਿਬ ਜੀ ਦੇ ਨਾਲ ਨਾਲ ਬਚਿੱਤਰ ਨਾਟਕ,ਸੂਰਜ ਪ੍ਰਤਾਪ,ਗੁਰ ਬਿਲਾਸ,ਭਾਈ ਵੀਰ ਸਿੰਘ {ਜਿਸ ਬਾਰੇ ਪੜ੍ਹਨ ਨੂੰ ਮਿਲਿਆ ਕਿ ਇਹ ਸਿੱਖੀ ਭੇਸ ਵਿੱਚ ਘੁਸਪੈਠੀਆ ਸੀ ਤੇ ਹੇਮਕੁੰਟ ਦਾ ਸਿਰਜਨਹਾਰ ਵੀ ਇਹੋ ਸੀ ਜਿਸ ਨੇ ਕੌਮ ਨੂੰ ਗੁਰਬਾਣੀ ਨਾਲੋਂ ਤੋੜ ਕੇ ਦਸਵੇਂ ਗੁਰੂ ਦੇ ਭਗਤੀ ਕਰਨ ਵਾਲੀ ਥਾਂ ਵੇਖਣ ਲਈ ਲਾ ਦਿੱਤਾ} ਤੇ ਹੋਰ ਪਤਾ ਨਹੀਂ ਕਿੰਨੇ ਕੁ ਗਰੰਥ ਹਨ ਜਿਹਨਾਂ ਦੀ ਕਥਾ ਵੀ ਨਾਲ ਦੀ ਨਾਲ ਹੁੰਦੀ ਹੈ।ਪਰ ਇਹ ਕਥਾ ਕੌਮ ਨੂੰ ਕਿਸ ਮੰਜ਼ਿਲ ਵੱਲ ਲੈ ਕੇ ਜਾ ਰਹੀ ਹੈ ਇਸਦਾ ਕਿਸੇ ਨੂੰ ਕੋਈ ਥਹੁ ਪਤਾ ਨਹੀਂ ਹੈ।ਦਰਬਾਰ ਸਾਹਿਬ ਵਿੱਚ ਕੀ ਕੁੱਝ ਹੋ ਰਿਹਾ ਹੈ ਕਿਸੇ ਨੂੰ ਕੋਈ ਪਤਾ ਨਹੀਂ। ੨੦੧੮ ਵਿੱਚ ਫਰਵਰੀ ਮਹੀਨੇ ਵਿੱਚ ਸੁਣਨ ਨੂੰ ਮਿਲਿਆ ਕਿ ਦਰਬਾਰ ਸਾਹਿਬ ਦੀ ਦਰਸ਼ਨੀ ਡਿਉੜੀ ਦੇ ਦਰਵਾਜ਼ੇ ਬਦਲੇ ਜਾ ਰਹੇ ਹਨ।ਕਿਸੇ ਨੇ ਕੋਈ ਧਿਆਨ ਨਹੀਂ ਦਿੱਤਾ ਤੇ ਉਹ ਅਕਤੂਬਰ ਵਿੱਚ ਰਾਤੋ ਰਾਤ ਪਤਾ ਨਹੀਂ ਕਿਧਰ ਗਏ ਕਿਸੇ ਨੂੰ ਕੋਈ ਖਬਰ ਨਹੀਂ।ਕਿਸੇ 'ਗਾਤਰਾ ਧਾਰੀ ਬਨਾਮ ਪਾਹੁਲਧਾਰੀ' ਗੁਰੂ ਵਾਲੇ ਨੇ ਰੌਲਾ ਨਹੀਂ ਪਾਇਆ।ਜਿਹਨਾਂ ਨੇ ਰੌਲਾ ਪਾਇਆ ਉਹ ਰੌਲਾ ਪਾਉਂਦੇ ਰਹਿ ਗਏ।

ਰੌਲਾ ਤਾਂ ਕਿਸੇ ਨਾਂ ਕਿਸੇ ਗੱਲੋਂ ਪੈਂਦਾ ਹੀ ਰਹਿੰਦਾ ਹੈ।ਕਹਿੰਦੇ ਹਨ 'ਸਿੰਘ ਸਭਾ ਭਸੌੜ' ਨੇ ਬਚਿੱਤਰ ਨਾਟਕ ਭਾਵ ਦਸਮ ਗ੍ਰੰਥ ਬਾਰੇ ਇਹ ਫੈਸਲਾ ਦਿੱਤਾ ਕਿ ਦਸਮ ਗ੍ਰੰਥ ਗੁਰੂ ਕ੍ਰਿਤ ਨਹੀਂ ਹੈ।ਪਰ ਗੁਰੁਰਬਾਣੀ ਦੇ ਨਾਲ ਨਾਲ ਇਸ ਦੀ ਕਥਾ ਹੋਣ ਲੱਗ ਪਈ।ਰਹਿਤ ਮਰਿਆਦਾ ਵਿੱਚ ਲਿਖਿਆ ਹੈ ਗੁਰਦੁਆਰੇ ਵਿੱਚ ਗੁਰਬਾਣੀ ਦੇ ਨਾਲ ਨਾਲ ਭਾਈ ਗੁਰਦਾਸ ਜੀਆਂ ਵਾਰਾਂ,ਭਾਈ ਨੰਦ ਲਾਲ ਜੀ ਦੀਆਂ ਰਚਨਾਵਾਂ ਦਾ ਜ਼ਿਕਰ ਹੋ ਸਕਦਾ ਹੈ ਪਰ ਇਹਨਾਂ ਤੋਂ ਇਲਾਵਾ ਕਿਸੇ ਹੋਰ ਲਿਖਤ ਦਾ ਨਹੀਂ।ਪਰ ਸਿਰ ਚੜ੍ਹ ਕੇ ਕੀਤਾ ਜਾ ਰਿਹਾ ਹੈ।ਉਹ ਦਿਨ ਦੂਰ ਨਹੀਂ ਜਦੋਂ ਹੌਲੀ ਹੌਲੀ 'ਅਸਲ ਗੁਰੂ' ਨੂੰ ਬਾਹਰ ਦਾ ਰਸਤਾ ਵਿਖਾ ਦਿੱਤਾ ਜਾਵੇਗਾ ਬਿਲਕੁਲ ਉਸੇ ਤਰ੍ਹਾਂ ਜਿਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਰਸ਼ਨ ਕਰਨ ਵੇਲੇ ਮਸੰਦਾ ਨੇ ਦਰਵਾਜ਼ੇ ਬੰਦ ਕਰ ਲਏ ਸਨ ਤੇ ਉਹ ਬਾਹਰੋਂ ਹੀ ਮੱਥਾ ਟੇਕ ਕੇ ਚਲੇ ਗਏ ਸਨ। ਜੇ ਉਸ ਮਹਾਨ ਸ਼ਹੀਦ ਗੁਰੂ ਦੀ ਏਨੀ ਬੇਇਜ਼ਤੀ ਹੋ ਸਕਦੀ ਹੈ ਤਾਂ ਇਸ ਗੁਰੂ ਦੀ ਵੀ ਹੋ ਹੀ ਗਈ।ਪਰ ਇਹ ਸਾਰਾ ਕੁੱਝ ਉਹਨਾਂ ਦੀਆਂ ਨਜ਼ਰਾਂ ਵਿੱਚ ਹੋਇਆ ਜੋ ਪਾਹੁਲ ਲੈ ਕੇ ਆਪਣੇ ਆਪ ਨੂੰ ਗੁਰੂ ਦੇ ਸਿੱਖ ਲੱਖ ਵਾਰੀ ਅਖਵਾਉਣ ਪਰ ਅਜਿਹੇ ਸਿੱਖਾਂ ਅੰਦਰਿ ਗੁਰੂ ਨਹੀਂ ਵਰਤਦਾ।ਜੇ ਵਰਤਦਾ ਹੁੰਦਾ ਤਾਂ-

੧. ਬਚਿੱਤਰ ਨਾਟਕ ਦੀਆਂ ਰਚਨਾਵਾਂ ਕਦੀ ਨਹੀਂ ਪੜ੍ਹੀਆਂ ਜਾਂਦੀਆਂ।

੨. ਦਰਸ਼ਨੀ ਡਿਉੜੀ ਦੇ ਦਰਵਾਜ਼ੇ ਕਦੇ ਗਾਇਬ ਨਾਂ ਹੁੰਦੇ।
੩. ਭਾਈ ਜਸਕਰਨ ਸਿੰਘ ਪਟਿਆਲੇ ਵਾਲੇ ਲਈ 'ਤੈਨੂੰ ਕੋਹੜ ਹੋ ਜਾਵੇ' ਵਰਗੇ ਸ਼ਬਦ ਕਦੀ ਨਾਂ ਵਰਤੇ ਜਾਂਦੇ।
੪. ਸ਼ਬੀਲਾਂ ਦੇ ਪੜਦੇ ਹੇਠ ਕਿਸੇ ਨੂੰ ਗੋਲੀਆਂ ਨਾਂ ਮਾਰੀਆਂ ਜਾਂਦੀਆਂ।
੫. ਦਰਬਾਰ ਸਾਹਿਬ ਨੂੰ ਮਣਾਂ ਮੂੰਹੀ ਦੁੱਧ ਨਾਲ ਧੋਤਾ ਨਾਂ ਜਾਂਦਾ।
੬. ਦਰਬਾਰ ਸਾਹਿਬ ਨੂੰ ਕਦੀ ਹਰਿਮੰਦਰ ਨਾਂ ਕਿਹਾ ਜਾਂਦਾ।
੭. ਵੱਡੇ ਵੱਡੇ ਹੋਟਲ/ਫਾਰਮ ਹਾਊਸ ਇਹਨਾਂ ਜਥੇਦਾਰਾਂ ਦੇ ਨਾ ਹੁੰਦੇ ਤੇ ਨਾ ਹੀ ਏਨੀਆਂ ਮਹਿੰਗੀਆਂ ਕਾਰਾਂ। ਨਾ ਹੀ ਕਮੇਟੀ ਦੇ ਸਕੱਤਰਾਂ ਨੂੰ ਤਿੰਨ ਤਿੰਨ ਲੱਖ ਰੁਪੈ ਮਹੀਨਾਂ ਦਿੱਤੇ ਜਾਂਦੇ।
੮. ਮਣਾਂ ਮੂੰਹੀ ਦੁੱਧ ਜਥੇਦਾਰਾਂ ਦੇ ਘਰ ਨਾਂ ਜਾਂਦਾ।
੯. ਲਗਜ਼ਰੀ ਗੱਡੀਆਂ ਕਿਸੇ ਪ੍ਰਧਾਨ/ਜਥੇਦਾਰਾਂ/ਸਕੱਤਰਾਂ ਦੀਆਂ ਨਾਂ ਹੁੰਦੀਆਂ।
੧੦. ਸਰੋਵਰ ਦੇ ਪਾਣੀ ਨੂੰ ਕੀ ਸਮਝਣਾਂ ਚਾਹੀਦਾ ਹੈ, ਖੁੱਦ ਸੋਚ ਕੇ ਨਿਰਣੈ ਕਰਦੇ ਕਿ ਕੀ ਕਹਿਣਾਂ ਚਾਹੀਦਾ ਹੈ? ਉਲਟਾ ਇਹਨਾਂ ਦੀ ਨੀਅਤ ਤਾਂ ਇਹ ਹੈ ਕਿ ਮੰਦਾ ਸਭ ਕੋ ਆਖੀਐ ਜਦੋਂ ਕਿ ਗੁਰਬਾਣੀ ਇਹ ਕਹਿੰਦੀ ਹੈ ਕਿ 'ਮੰਦਾ ਕਿਸੈ ਨ ਆਖ ਝਗੜਾ ਪਾਵਣਾ' ਸੱਭ ਨੂੰ ਮਾੜਾ ਕਹਿ ਕੇ ਝਗੜਾ ਪਾਉਣ ਵਾਲੀਆਂ ਗੱਲਾਂ ਕਰਦੇ ਹਨ।
੧੧. ਰਾਮ ਰਹੀਮ ਨੂੰ ਮੁਆਫੀ ਦੇਣ ਤੇ ਵਾਪਸ ਲੈਣ ਵਾਲਾ ਹੁਕਮਨਾਮਾਂ ਕਦੀ ਜਾਰੀ ਨਾ ਹੁੰਦਾ।
੧੨. ਗੁਰੂ ਸਾਹਿਬਾਨ ਨੇ ਗੁਰੂ ਦੀ ਜ਼ਿੰਮੇਵਾਰੀ ਉਸ ਨੂੰ ਹੀ ਦਿੱਤੀ ਜਿਹੜਾ ਚੌਧਰ ਦਾ ਭੁੱਖਾ ਨਹੀਂ ਸੀ, ਪਰ ਜਥੇਦਾਰੀ/ਪਰਧਾਨ ਦੀ ਚੌਧਰ ਉਸ ਨੂੰ ਦਿੱਤੀ ਜਾਂਦੀ ਹੈ ਜੋ ਗਾਤਰਾ ਧਾਰੀ ਤਾਂ ਹੋਵੇ ਪਰ ਫੈਸਲੇ ਰਾਜਨੀਤਿਕਾਂ ਦੇ ਪੈਰ ਚੱਟਣ ਵਾਲਿਆਂ ਤੇ ਕੁਰਸੀਆਂ 'ਤੇ ਬਿਠਾਉਣ ਵਾਲਿਆਂ ਦੇ ਮੁਤਾਬਕ ਦੇਵੇ ਨਾ ਕਿ ਗੁਰਮਤਿ ਅਨੁਸਾਰ ਤੇ ਕੌਮੀ ਹਿੱਤ ਨੂੰ ਮੁੱਖ ਰੱਖਦਿਆਂ ਨਾ ਦੇ ਕੇ ਉਹਨਾਂ ਦੇ ਅਨੁਸਾਰ ਦਵੇ।
੧੩. ਧਿਆਨ ਸਿੰਘ ਮੰਡ, ਭਾਈ ਬਲਜੀਤ ਸਿੰਘ ਦਾਦੂਵਾਲ, ਢੱਡਰੀਆਂ ਵਾਲਾ, ਪੰਥਪ੍ਰੀਤ ਸਿੰਘ ਵਰਗੇ ਜੋ ਬਰਗਾੜੀ ਕਾਂਡ ਦੇ ਇਨਸਾਫ ਲਈ ਧਰਨੇ ਲਾਉਂਦੇ ਹਨ, ਉਹਨਾਂ ਦੀ ਸਰਕਾਰ ਕੁੱਝ ਤਾਂ ਸੁਣਦੀ।
੧੪. ਜੇ ਸਿੱਖਾਂ ਅੰਦਰ ਸਤਿਗੁਰ ਵਰਤਦਾ ਹੁੰਦਾ ਤਾਂ ਅੱਜ ਕੌਮ ਦੀ ਇਹ ਦੁਰਦਸ਼ਾ ਨਾਂ ਹੁੰਦੀ। ਪੰਜਾਬ ਵਿੱਚ ਨਾ ਤਾਂ ਚਿੱਟਾ ਵੇਚਣ ਦੀ ਕਿਸੇ ਦੀ ਹਿੰਮਤ ਪੈਂਦੀ ਤੇ ਨਾ ਹੀ ਪੰਜਾਬ ਦੀ ਕੋਈ ਲੁਟ-ਘਸੁੱਟ ਹੁੰਦੀ।
੧੫. ੧੯੭੮ ਤੋਂ ਲੈ ਕੇ ਬਰਗਾੜੀ ਕਾਂਡ ਤੱਕ ਜੋ ਕੁੱਝ ਹੋਇਆ ਹੈ, ਇਹ ਕੁੱਝ ਨਾ ਹੁੰਦਾ। ਜਿੰਨ੍ਹਾਂ ਲੋਕਾਂ ਨੇ ਅੱਜ ਤੱਕ ਪੰਜਾਬ ਵਿੱਚ ਗੁੰਡਾਗਰਦੀ ਕੀਤੀ ਹੈ, ਉਹ ਕਦੀ ਨਾ ਹੁੰਦੀ।
੧੬. ਨਾਨਕਸ਼ਾਹੀ ਕਲੈਂਡਰ ਪੂਰੀ ਤਰ੍ਹਾਂ ਲਾਗੂ ਹੁੰਦਾ ਤੇ ਇਸ ਨੂੰ ਰੱਦ ਕਰਨ ਦੀ ਹਿੰਮਤ ਨਾ ਪੈਂਦੀ।
੧੭. ਹੁਣ ਸਕੂਲਾਂ ਵਿੱਚ ਪੰਜਾਬੀ ਪੜ੍ਹਾਈ ਜਾਂਦੀ ਤੇ ਕੋਈ ਪੰਜਾਬੀ ਬੋਲਣ ਵਾਲੇ ਨੂੰ ਜੁਰਮਾਨਾ ਨਾ ਕਰਦਾ ਤੇ ਨਾ ਪੰਜਾਬੀ ਬੋਲੀ ਦਾ ਕੋਈ ਵਿਰੋਧ ਕਰਦਾ।
੧੮. ਅੱਜ ਕੋਈ ਟਕਸਾਲ ਨਾ ਹੁੰਦੀ ਤੇ ਨਾ ਹੀ ਵਿਹਲੜਾਂ ਦਾ ਵੱਗ ਸੰਤ ਸਮਾਜ ਹੁੰਦਾ।
੧੯. ਇੱਕ ਹੀ ਮਿਸ਼ਨਰੀ ਕਾਲਜ ਜਾਂ ਇੱਕ ਹੀ ਧਾਰਮਿਕ ਕਮੇਟੀ ਹੁੰਦੀ ਜੋ ਧਰਮ ਦਾ ਪਰਚਾਰ ਕਰਦੀ। ਬਹੁਤੇ ਮਿਸ਼ਨਰੀ ਕਾਲਜ ਪ੍ਰਿੰਸੀਪਲ ਬਣਨ ਦੀ ਭੁੱਖ ਰੱਖਣ ਵਾਲੇ ਹੋਣ ਕਰਕੇ ਆਪਣੀਆਂ ਆਪਣੀਆਂ ਡੱਫਲੀਆਂ ਵਜਾ ਰਹੇ ਹਨ। ਕੋਈ ਕਿਸੇ ਵਿੱਚ ਇਕਸਾਰਤਾ ਨਜ਼ਰ ਨਹੀਂ ਆਉਂਦੀ।
੨੦. ਪੰਜਾਬ ਦੇ ਮਸਲੇ ਦਰਿਆਈ ਪਾਣੀਆਂ, ਚੰਡੀਗੜ੍ਹ, ਪੰਜਾਬੀ ਬੋਲਦੇ ਇਲਾਕੇ ਤੇ ਹੋਰ ਮਸਲੇ ਖੜ੍ਹੇ ਹੀ ਨਾ ਹੁੰਦੇ।
੨੧. ਅੱਜ ਪੰਜਾਬ ਵਿੱਚ ਜਿੰਨਾਂ ਡੇਰਾਵਾਦ ਪੈਦਾ ਹੋਇਆ ਹੈ ਇਹ ਕਦੀ ਨਾ ਹੁੰਦਾ ਤੇ ਨਾ ਹੀ ਇਥੇ ਕਿਸੇ ਉੱਤੇ ਗੋਲੀਆਂ ਚੱਲਦੀਆਂ।
੨੨. ੩੦-੩੨ ਸਾਲਾਂ ਤੋਂ ਜੇਲ੍ਹਾਂ ਵਿੱਚ ਬੰਦ ਬੇਕਸੂਰ ਸਿੱਖਾਂ ਨੂੰ ਬੰਦੀ ਬਣਾਉਣ ਦੀ ਹਿੰਮਤ ਨਾ ਹੁੰਦੀ।
੨੩. ਅੱਜ ਔਰਤਾਂ ਨੂੰ ਦਰਬਾਰ ਸਾਹਿਬ ਵਿੱਚ ਕੀਰਤਨ ਨਹੀਂ ਕਰਨ ਦਿੱਤਾ ਜਾਂਦਾ। ਜੇ ਸਤਿਗੁਰ ਵਰਤਦਾ ਤਾਂ ਉਹਨਾਂ ਨੂੰ ਵੀ ਬਣਦਾ ਹੱਕ ਦਿੱਤਾ ਜਾਂਦਾ।
੨੪. ਰਾਜ ਕਰੇਗਾ ਖਾਲਸਾ ਅੱਜ ਵੀ ਦਰਬਾਰ ਸਾਹਿਬ ਤੋਂ ਨਹੀਂ ਪੜ੍ਹਿਆ ਜਾਂਦਾ। ਜੇ ਗੁਰਸਿੱਖਾਂ ਵਿੱਚ ਸਤਿਗੁਰ ਵਰਤਦਾ ਹੁੰਦਾ ਤਾਂ ਕਿਵੇਂ ਨਾ ਪੜ੍ਹਿਆ ਜਾਂਦਾ? ਤੇ ਹੋਰ ਬਹੁਤ ਸਾਰੇ ਕੰਮ ਜੋ ਸਿੱਖਾਂ ਵਿੱਚ ਪ੍ਰਚਲਤ ਹਨ ਉਹ ਵੀ

ਨਾ ਹੁੰਦੇ।

੨੫. ਸੁਝਾਨ ਤਾਂ ਇਥੋਂ ਤੱਕ ਕਹਿ ਚੁੱਕੇ ਹਨ ਕਿ ਗੁਰੂ ਗਰੰਥ ਸਾਹਿਬ ਨੂੰ ਏਨੇ ਕਪੜਿਆਂ {ਰੁਮਾਲਿਆਂ} ਵਿੱਚ ਵਲੇਟ ਕੇ ਰੱਖਣ ਦੀ ਲੋੜ ਨਹੀਂ ਜਿੰਨੀ ਕੀਤੀ ਜਾਂਦੀ ਹੈ। ਜਿਹੜੇ ਲੋਕ ਬਾਹਰੋਂ ਜਾਂਦੇ ਹਨ ਜਾਂ ਪਹਿਲੀ ਵਾਰ ਗੁਰੂ ਗਰੰਥ ਸਾਹਿਬ ਨੂੰ ਇਸ ਸਰੂਪ ਵਿੱਚ ਵੇਖਦੇ ਹਨ ਉਹ ਕਹਿੰਦੇ ਹਨ 'ਕਿਆ ਜੇ ਕਬਰ ਹੈ?'ਉਹਨਾਂ ਨੂੰ ਸਿੱਖ ਵੀ ਕੀ ਦੱਸਣ ਜਿੰਨ੍ਹਾਂ ਨੂੰ ਇਹੋ ਲੱਗਦਾ ਹੈ?

੨੬. ਕਿਹਾ ਤਾਂ ਇਹ ਵੀ ਜਾਂਦਾ ਹੈ ਕਿ ਗੁਰੂ ਗਰੰਥ ਸਾਹਿਬ ਦਾ ਪਰਕਾਸ਼ 'ਪਾਲਕੀ' ਵਿੱਚ ਨਹੀਂ ਹੋਣਾਂ ਚਾਹੀਦਾ,ਪਰ ਕੀ ਇਹਨਾਂ ਵਿੱਚ ਸਤਿਗੁਰ ਵਰਤਦਾ ਹੈ। ਸਤਿਗੁਰ ਜੇ ਸਾਰਿਆਂ ਦੀ ਅਰਦਾਸਾਂ ਸੁਣਦਾ ਹੈ ਤਾਂ ਫਿਰ ਜੇ ਇਹ ਗੱਲਾਂ ਹੀ ਨਹੀਂ ਸੁਣੀਆਂ ਜਾਂਦੀਆਂ ਤਾਂ ਸਤਿਗੁਰ ਤੁਹਾਡੀ ਅਰਦਾਸ ਕਿਵੇਂ ਸੁਣੇਗਾ?

ਉਹ ਲੋਕ ਜੋ ਇਹਨਾਂ ਨੂੰ ਬਾਹਰ ਦਾ ਰਸਤਾ ਨਾਂ ਵਿਖਾ ਸਕਣ ਤਾਂ ਉਹਨਾਂ ਰੌਲਾ ਪਾਉਣ ਵਾਲਿਆਂ ਵਿੱਚ ਵੀ ਸਤਿਗੁਰ ਨਹੀਂ ਵਰਤਦਾ। ਲੇਖ ਨੂੰ ਲੰਮਾਂ ਨਾਂ ਕਰਦਿਆਂ ਹੋਇਆ ਇਹ ਹੀ ਕਿਹਾ ਜਾ ਸਕਦਾ ਹੈ ਕਿ ਅੰਮ੍ਰਿਤ ਛੱਕਣ ਨਾਲ ਜਾਂ ਛਕਾਉਣ ਨਾਲ ਜਾਂ ਅੰਮ੍ਰਿਤ ਦੀ ਦੁਹਾਈ ਦੇਣ ਨਾਲ ਕਿ ਪਾਹੁਲ ਹਰ ਸਿੱਖ ਨੂੰ ਲੈਣੀ ਜ਼ਰੂਰੀ ਹੈ ਤੇ ਜਿਹੜਾ ਨਹੀਂ ਲੈਂਦਾ ਉਹ ਨਿਗੁਰਾ ਹੈ, ਦਰਅਸਲ ਸਾਰੇ ਹੀ ਪਾਹੁਲ ਲੈਣ ਦੇ ਬਾਵਜੂਦ ਨਿਗੁਰੇ ਹਨ ਤੇ ਕਿਸੇ ਦੇ ਅੰਦਰਿ ਸਤਿਗੁਰ ਨਹੀਂ ਵਰਤਦਾ। ਜਿਹੜੇ ਇਹ ਕਹਿੰਦੇ ਹਨ ਕਿ ਕਮੇਟੀ ਫੈਸਲੇ 'ਵਿਦਵਾਨਾਂ' ਦੀ ਸਲਾਹ ਨਾਲ ਕਰੇਗੀ ਉਹ ਪਹਿਲਾਂ ਸੋਚ ਲੈਣ ਕੇ ਕਿਹੜੇ ਵਿਦਵਾਨਾਂ ਦੀ ਗੱਲ ਸੁਣੇਗੀ? ਉਹਨਾਂ ਨੂੰ ਜਿਹਨਾਂ ਨੂੰ ਪੰਥ ਵਿੱਚੋਂ ਛੇਕਿਆ ਗਿਆ ਹੈ ਜਾਂ ਉਹ ਜੋ ਤੁਹਾਡੇ ਖਰੀਦੇ ਹੋਏ ਵਿਦਵਾਨ ਹੋਣਗੇ? ਵਿਦਵਾਨ ਦੀ ਕੀ ਪ੍ਰੀਭਾਸ਼ਾ ਹੈ ਹਾਲੇ ਇਹਨਾਂ 'ਗਾਤਰਾ ਧਾਰੀਆਂ' ਨੂੰ ਇਹ ਸਮਝ ਹੀ ਨਹੀਂ ਲੱਗੀ। ਵਿਦਵਾਨ ਦੋ ਪ੍ਰਕਾਰ ਦੇ ਹੁੰਦੇ ਹਨ। ਇੱਕ ਉਹ ਜੋ ਸਿੱਖ ਇਤਿਹਾਸ ਦੀਆਂ ਕਿਤਾਬਾਂ ਵਿੱਚ ਮਿਲਾਈ ਖੋਟ ਤੇ ਆਪੇ ਬਣਾਂ ਕੇ ਬਣਾਈਆਂ ਝੂਠੀਆਂ ਸਾਖੀਆਂ ਨੂੰ ਗੁਰਮਤਿ ਦੀ ਕਸੌਟੀ ਅਨੁਸਾਰ ਪਰਖ ਕਰਦਿਆਂ ਉਸ ਮਿਲਾਵਟ ਨੂੰ ਬਾਹਰ ਕੱਢ ਕੇ ਲੋਕਾਈ ਨੂੰ ਦੱਸਦੇ ਹਨ ਕਿ ਕਿਵੇਂ ਝੂਠੀਆਂ ਸਾਖੀਆਂ ਬਣਾਂ ਕੇ ਸਿੱਖ ਧਰਮ ਨੂੰ ਗੰਦਾ ਕੀਤਾ ਗਿਆ ਹੈ। ਦੂਜਾ ਉਹ ਹਨ ਜੋ ਇਹਨਾਂ ਦੀ ਖੋਟ ਨੂੰ ਚੈਲੇਂਜ ਕਰਕੇ ਉਸ ਗੰਦ ਨੂੰ ਢਿੱਡ ਵਿੱਚ ਹੀ ਪਿਆ ਰਹਿਣ ਦੇਣ ਤਾਂ ਕਿ ਸਿੱਖੀ ਵਿੱਚੋਂ ਉਸ ਗੰਦ ਦੀ ਸੜਾਂਦ ਆਉਂਦੀ ਰਹੇ ਤੇ ਜੋ ਥੋੜ੍ਹੀ ਬਹੁਤ ਸਮਝ ਰੱਖਦਾ ਹੈ ਉਹ ਸਿੱਖੀ ਤੋਂ ਦੂਰ ਹੁੰਦਾ ਚਲਾ ਜਾਵੇ। ਇਹ ਕੰਮ ਅੱਜ ਕੱਲ੍ਹ ਬਹੁਤ ਸਾਰੇ ਰਸਾਲੇ ਵੀ ਵੱਧ ਚੜ੍ਹ ਕੇ ਸਿੱਖੀ ਦੀਆਂ ਜੜ੍ਹੀ ਤੇਲ ਦੇ ਰਹੇ ਹਨ। ਕੁੱਲ ਮਿਲਾ ਕੇ ਸਿੱਖਾਂ ਅੰਦਰਿ ਸਤਿਗੁਰੂ ਕਦੀ ਨਹੀਂ ਵਰਤਦਾ ਤੇ ਨਾਂ ਹੀ ਵਰਤੇਗਾ। ਜਿਹਨਾਂ ਅੰਦਰਿ ਵਰਤੇਗਾ ਉਹ ਪੰਥ ਵਿੱਚੋਂ ਛੇਕੇ ਗਏ ਤੇ ਛੇਕੇ ਜਾਂਦੇ ਰਹਿਣਗੇ। ਗੁਰੂ ਸਾਹਿਬ ਦੇ ਸਮੇਂ ਹੀ ਸਤਿਗੁਰੂ ਵਰਤਦਾ ਸੀ ਜਿਸ ਕਰਕੇ ਉਹ ਮੁਗਲਾਂ ਨਾਲ ਟੱਕਰ ਲੈ ਸਕੇ ਸਨ।

ਸਵਾਲ ਪੈਦਾ ਹੁੰਦਾ ਹੈ ਕਿ ਹੁਣ ਸਿੱਖਾਂ ਵਿੱਚ ਸਤਿਗੁਰ ਕਿਓਂ ਨਹੀਂ ਵਰਤਦਾ? ਕਾਰਨ ਹੈ ਕਿ ਉਦੋਂ ਦੇ ਸਿੱਖ ਪੜ੍ਹੇ ਲਿਖੇ ਨਹੀਂ ਸਨ। ਉਦੋਂ ਤਰਕ ਕੁਤਰਕ ਦੀ ਕੋਈ ਗੱਲ ਨਹੀਂ ਸੀ ਹੁੰਦੀ। ਉਦੋਂ ਬਚਿੱਤਰ ਨਾਟਕ ਤੇ ਹੋਰ ਗ੍ਰੰਥ ਨਹੀਂ ਸਨ। ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਸਨ ਜਾਂ ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਸਿੰਘ ਜੀ ਵਰਗੇ ਵਿਦਵਾਨ ਸਨ। ਉਹਨਾਂ ਦੀ ਗੱਲ ਸਾਰੇ ਮੰਨਦੇ ਸਨ। ਹੁਣ ਹੋਰ ਕਈ ਕਿਤਾਬਾਂ ਆ ਗਈਆਂ। ਸਿੱਖ ਸੰਸਾਰੀ ਪੜ੍ਹਾਈ ਵਿੱਚ ਏਨੇ ਸਿਆਣੇ ਹੋ ਗਏ ਕਿ ਉਹ ਤਰਕ ਕੁਤਰਕ ਕਰਨ ਲੱਗ ਪਏ। ਦਸਮ ਗ੍ਰੰਥ ਤੇ ਹੋਰ ਕਿਤਾਬਾਂ {ਗ੍ਰੰਥਾਂ} ਨੂੰ ਠੀਕ ਮੰਨਣ ਲੱਗ ਪਏ ਤੇ ਗੁਰਬਾਣੀ ਉਹਨਾਂ ਦੀਆਂ ਨਜ਼ਰਾਂ ਵਿੱਚ ਗਲਤ ਸਾਬਤ ਹੋਣ ਲੱਗੀ ਹੈ। ਆਪਸ ਵਿੱਚ ਪਿਆਰ ਨਾਲ ਮਿਲ ਬੈਠ ਕੇ ਕੌਮ ਨੂੰ ਅਗੁਵਾਈ ਦੇਣ ਨਾਲੋਂ ਆਪ ਹੀ ਜੁੱਤ ਪਤਾਣ ਕਰਨ ਲੱਗ ਪਏ ਹਨ ਤੇ ਇੱਕ ਦੂਜੇ ਨੂੰ ਨੀਵਾਂ ਵਿਖਾਉਣ ਤੱਕ ਚਲੇ ਗਏ ਹਨ। ਕੁੱਝ ਆਪਣੀਆਂ ਚੌਧਰਾਂ ਖਾਤਰ ਵਿਕ ਗਏ। ਕੁੱਝ ਵਿੱਕਣ ਲਈ ਤਿਆਰ ਬੈਠੇ ਹਨ। ਬਹੁਤ ਸਾਰੇ ਵਿਕਣ ਲਈ ਤਿਆਰ ਬੈਠੇ ਹਨ। ਕਈ ਗੁਰਬਾਣੀ ਤੇ ਗੁਰੂ ਇਤਿਹਾਸ ਨੂੰ ਨੀਵਾਂ ਵਿਖਾਉਣ ਲੱਗ ਪਏ ਹਨ,ਤੇ ਇਹਨਾਂ ਦੀਆਂ ਕੋਸ਼ਿਸ਼ਾਂ ਜਾਰੀ ਹਨ। ਗੁਰਮਤਿ ਦੀ ਖੋਜ ਨਾਲੋਂ ਨਸ਼ੇ,ਡੇਰੇਦਾਰ ਤੇ ਵਹਿਮ ਭਰਮ ਭਾਰੂ ਹੋ ਗਏ। ਲਗਜ਼ਰੀ ਕਾਰਾਂ ਤੇ ਮਾਰਬਲ ਨਾਲ ਚਮਕਦੇ ਮਕਾਨਾਂ,ਭਾਰੀ ਮਾਇਆ ਇਹਨਾਂ ਦੀ ਲੋੜ ਗੁਰਮਤਿ ਨਾਲੋਂ ਕਿਤੇ ਜ਼ਰੂਰੀ ਹੋ ਗਈ ਹੈ। ਵਧੀਆ ਕੋਟ ਪੈਂਟ ਟਾਈਆਂ ਬੂਟ,ਸੋਨੇ ਦੇ ਕੜੇ, ਨਗਾਂ ਵਾਲੀਆਂ ਮੁੰਦਰੀਆਂ ਤੇ ਰੌਲੀਆਂ ਮੌਲੀਆਂ ਦੇ ਸ਼ੌਕੀਨ ਹੋ ਗਏ। ਸਿੱਖ ਧਰਮ ਪੰਖ ਲਾ ਕੇ ਉੱਡ ਗਿਆ ਤੇ ਹੱਥ ਆਈ ਗੁਲਾਮੀ ਤੇ ਜ਼ਲੀਲ ਹੋਣਾ। ਵਜ਼ੀਰੀਆਂ ਤੇ ਕੁਰਸੀਆਂ ਨੇ ਸਿੱਖ ਲੀਡਰਸ਼ਿਪ ਨੂੰ ਸਿੱਖੀ ਦੇ ਚਾਲ ਚੱਲਣ ਨਾਲੋਂ ਖੱਸੀ ਕਰਕੇ ਸੁੱਟ ਦਿੱਤਾ। ਨਾਂ ਆਪ ਅਜ਼ਾਦ ਰਹੇ ਨਾਂ ਲੋਕਾਂ ਨੂੰ ਰਹਿਣ ਦਿੱਤਾ। ਵਜ਼ੀਰੀਆਂ ਲੈ ਕੇ ਇਹ ਗੁਲਾਮ ਤਾਂ ਹੋਏ ਹੀ,

ਕੌਮ ਨੂੰ ਵੀ ਗੁਲਾਮ ਕਰਕੇ ਰੱਖ ਦਿੱਤਾ। ਅੱਜ ਹਰ ਸਿੱਖ ਬੇ-ਪੱਤ ਹੋਇਆ ਅੱਖਾਂ ਵਿੱਚ ਘਸੁੰਨ ਦੇ ਕੇ ਲਹੂ ਦੇ ਅਥਰੂ ਵਹਾ ਰਿਹਾ ਹੈ। ਸੁਖਮਨੀ ਤੇ ਚੌਪਈ ਦੇ ਪਾਠਾਂ ਵਿੱਚ ਗਾਤਰਾ ਧਾਰੀਆਂ ਪਰਚਾਰਕਾਂ ਨੇ, ਡੇਰੇਦਾਰਾਂ ਤੇ ਮੜ੍ਹੀ ਮਸਾਣਾਂ ਦੀ ਪੂਜਾ ਨੇ ਇਹਨਾਂ ਨੂੰ ਏਨਾਂ ਸੁਆਰਥੀ ਬਣਾਂ ਦਿੱਤਾ ਹੈ ਕਿ ਬਾਣੀ ਦੀ ਨਾਂ ਸਮਝ ਹੈ ਤੇ ਨਾਂ ਹੀ ਕਿਸੇ ਹੋਰ ਗੱਲ ਦੀ। ਭੌਤਿਕਾਵਾਦ ਵਿੱਚ ਏਨੇ ਗ੍ਰਸਤ ਹੋ ਚੁੱਕੇ ਹਾਂ ਜਿਵੇਂ ਭੌਂਰਾ ਗੁਲਾਬ ਦੀ ਮਹਿਕ ਵਿੱਚ ਏਨਾਂ ਮਸਤ ਹੋ ਜਾਂਦਾ ਹੈ ਕਿ ਓਸੇ ਵਿੱਚ ਹੀ ਉਸ ਦੀ ਮੌਤ ਹੋ ਜਾਂਦੀ ਹੈ। ਸਿੱਖਾਂ ਦੀ ਤਕਰੀਬਨ ਤਕਰੀਬਨ ਮੌਤ ਹੀ ਹੋ ਚੁੱਕੀ ਹੈ ਤੇ ਸ਼ਾਇਦ ਇਸੇ ਕਰਕੇ ੮੪ ਵਿੱਚ ਸਿੱਖਾਂ ਦੇ ਗਲਾਂ ਵਿੱਚ ਟਾਇਰ ਪਾ ਕੇ ਸਾੜ ਦਿੱਤਾ ਗਿਆ ਸੀ। ਅਜੇ ਵੀ ਸਿੱਖਾਂ ਨੂੰ ਅਕਲ ਨਹੀਂ ਆਈ ਤੇ ਆ ਵੀ ਨਹੀਂ ਰਹੀ। ਬੱਸ ਮਸਾਣਾਂ ਵਿੱਚ ਜਾਣ ਦੀ ਗੱਲ ਹੈ। ਜਿਸ ਦਿਨ ਸੁਆਰਥੀ ਬਿਰਤੀ ਛੱਡ ਕੇ ਕੇਵਲ ਗੁਰੂ ਗਰੰਥ ਸਾਹਿਬ ਦੀ ਬਾਣੀ, ੴ ਤੋਂ ਲੈ ਕੇ ਮੁੰਦਾਵਣੀ ਤੱਕ, ਭਾਈ ਨੰਦ ਲਾਲ ਸਿੰਘ ਤੇ ਭਾਈ ਗੁਰਦਾਸ ਜੀ ਨੂੰ ਪੜ੍ਹਨਾਂ ਸ਼ੁਰੂ ਕਰਕੇ, ਗਿਣਤੀ ਮਿਣਤੀ ਦੇ ਜਪੁ ਜੀ ਤੇ ਸੁਖਮਨੀ ਦੇ ਪਾਠ ਛੱਡ ਕੇ ਅਜੋਕੇ ਮਾਹੌਲ ਵਿੱਚੋਂ ਨਿਕਲਣਗੇ ਸ਼ਾਇਦ {ਗਰੰਟੀ ਨਹੀਂ}ਕੋਈ ਗੱਲ ਬਣਨੀ ਸ਼ੁਰੂ ਹੋ ਜਾਵੇ। ਲੋਕਾਂ ਦੀਆਂ ਪੱਗਾਂ ਲਾਹੁਣ ਨਾਲੋਂ ਤੇ ਲਹਾਉਣ ਨਾਲ ਗੱਲ ਨਹੀਂ ਬਣਨੀ। ਕੌਮ ਵਿੱਚ ਵਿਚਰਦੇ ਸੰਤ ਸਮਾਜ {ਵਿਹਲੜਾਂ ਦੇ ਵੱਗਾਂ} ਨੂੰ ਛੱਡਣ ਦੀ ਫੌਰੀ ਲੋੜ ਹੈ। ਇਹ ਸਾਰਾ ਕੁੱਝ ਜੱਦ ਤੱਕ ਅਸੀਂ ਗੁਰਬਾਣੀ ਤੇ ਸਿੱਖੀ ਨੂੰ ਬਹੁਤ ਹੀ ਗੰਭੀਰਤਾ ਨਾਲ ਨਹੀਂ ਲੈਂਦੇ ਕੋਈ ਸੁਧਾਰ ਹੋਣ ਵਾਲਾ ਨਹੀਂ।

ਗੁਰਦੁਆਰੇ ਪੂਜਾ ਦਾ ਘਰ ਨਹੀਂ ਹਨ। ਇਥੇ ਗੁਰਬਾਣੀ ਸੁਣਨ ਲਈ ਆਇਆ ਜਾਂਦਾ ਹੈ। ਕੋਈ ਰੁਮਾਲਾ, ਮੌਸਮ ਅਨੁਸਾਰ ਚੜ੍ਹਾਉਣ ਦੀ, ਕੋਈ ਪ੍ਰਸ਼ਾਦ ਖਰਦੀਣ ਲਈ ਨਹੀਂ ਆਇਆ ਜਾਂਦਾ ਤੇ ਨਾਂ ਹੀ ਗੋਲਕਾਂ ਵਿੱਚ ਅੰਨ੍ਹੇ ਪੈਸੇ ਪਾਉਣ ਲਈ। ਇਸ ਪੈਸੇ ਦੀ ਕਮੇਟੀਆਂ ਵਾਲੇ ਕਿਵੇਂ ਕੁਵਰਤੋਂ ਕਰਦੇ ਹਨ ਕਿਸੇ ਨੂੰ ਕੋਈ ਪਤਾ ਨਹੀਂ ਹੈ। ਇਹ ਬਹੁਤ ਸਾਰੇ ਕਾਰਨ ਹਨ ਜੋ ਸਿੱਖਾਂ ਨੂੰ ਗੁਰਬਾਣੀ ਨਾਲੋਂ ਤੋੜ ਚੁੱਕੇ ਹਨ ਤੇ ਇਸ ਦੇ ਨਾਲ ਹੀ ਸਤਿਗੁਰੂ ਸਿੱਖਾਂ ਦੇ ਅੰਦਰੋਂ ਬਾਹਰ ਜਾ ਚੁੱਕਾ ਹੈ ਭਾਵ ਸਿੱਖਾਂ ਅੰਦਰ ਸਤਿਗੁਰ ਨਹੀਂ ਵਰਤ ਰਿਹਾ, ਤੇ ਅਜਿਹੇ ਕੁਕਰਮ ਜੱਦ ਤੱਕ ਸਿੱਖ ਕਰਦੇ ਰਹਿਣਗੇ ਸਿੱਖਾਂ ਵਿੱਚ ਸਤਿਗੁਰ ਕਦੀ ਵੀ ਨਹੀਂ ਵਰਤੇਗਾ।

—0—

## ਜਨਵਰੀ-ਫਰਵਰੀ ਮਹੀਨੇ ਦੇ ਦਾਨੀ ਸੱਜਨਾਂ ਦੀ ਸੂਚੀ

| | |
|---|---|
| 1. ਜਥੇਦਾਰ ਮਹਿੰਦਰ ਸਿੰਘ ਖਹਿਰਾ ਯੂ.ਕੇ. | - 10000/- |
| 2. ਸ. ਹਰੀ ਸਿੰਘ ਕੁਵੈਤ ਵਾਲੇ | - 6000/- |
| 3. ਸ. ਜਸਪਾਲ ਸਿੰਘ ਕੰਵਲ | - 6200/- |
| 4. ਸ. ਗੁਰਦੇਵ ਸਿੰਘ ਕੈਨੇਡਾ | - 5000/- |
| 5. ਸ. ਪ੍ਰਾਇਮ ਮਲਟੀਸਪੈਸ਼ਲਿਸਟ ਹੌਸਪੀਟਲ ਪਟਿਆਲਾ | - 4000/- |
| 6. ਸ. ਰੇਸ਼ਮ ਸਿੰਘ ਨਵਾਂ ਸ਼ਹਿਰ | - 1600/- |
| 7. ਸ. ਜਸਮੀਤ ਸਿੰਘ (ਭੁਪਾਲ) | - 1000/- |
| 8. ਸ. ਅਮਰਜੀਤ ਜੋਸ਼ੀ ਨਾਹਨ | - 500/- |
| 9. ਸ. ਪ੍ਰਕਾਰ ਸਿੰਘ ਮੁਹਾਲੀ | - 400/- |

## ਪੱਤ੍ਰਿਕਾ ਦੀ ਸਹਾਇਤਾ ਲਈ ਬੈਂਕ ਖਾਤਾ

**ਭਾਈ ਦਿੱਤ ਸਿੰਘ ਪੱਤ੍ਰਿਕਾ**

**ਖਾਤਾ ਨੰ: 65139724105**

**ਬਰਾਂਚ: ਸਟੇਟ ਬੈਂਕ ਆਫ਼ ਇੰਡੀਆ, ਕਜਹੇੜੀ, ਚੰਡੀਗੜ੍ਹ**

**. IFSCode: SBIN0050435 swift**

# ਉਨ੍ਹਾਂ 40,000 ਸਿੰਘ, ਸਿੰਘਣੀਆਂ ਤੇ ਭੁਜੰਗੀਆਂ ਨੂੰ ਜਿਨ੍ਹਾਂ ਨੇ ਫਰਵਰੀ 5, 1762 ਨੂੰ ਧਰਮ ਹੇਤ ਕੁਰਬਾਨੀਆਂ ਦਿੱਤੀਆਂ ਨੂੰ ਸ਼ਰਧਾਂਜਲੀ (ਵੱਡਾ ਘੱਲੂਘਾਰਾ)

*ਡਾ. ਅੰਮ੍ਰਿਤ ਕੌਰ*
*ਸੇਵਾ ਮੁਕਤ ਪ੍ਰੋਫੈਸਰ ਪੰਜਾਬੀ ਯੂਨੀਵਰਸਿਟੀ*
*ਪਟਿਆਲਾ, ਪੰਜਾਬ*

ਅਹਿਮਦ ਸ਼ਾਹ ਅਬਦਾਲੀ ਇੱਕ ਗਰੀਬ ਪਠਾਣ ਸੀ, ਜੋ ਕਿ ਆਪਣੀ ਤਾਕਤ ਨੂੰ ਵਧਾਉਂਦੇ-ਵਧਾਉਂਦੇ ਬਲਖ, ਸਿੰਧ ਅਤੇ ਕੰਧਾਰ 'ਤੇ ਜਿੱਤ ਪਰਾਪਤ ਕਰਨ ਮਗਰੋਂ ਪੰਜਾਬ ਤੇ ਕਸ਼ਮੀਰ ਨੂੰ ਵੀ ਆਪਣੇ ਅਧੀਨ ਕਰਨਾ ਚਾਹੁੰਦਾ ਸੀ। ਉਸ ਨੇ ਭਾਰਤ 'ਤੇ ਅੱਠ ਹਮਲੇ ਕੀਤੇ ਜਿਨ੍ਹਾਂ ਵਿੱਚੋਂ ਛੇਵਾਂ ਹਮਲਾ ਉਸ ਨੇ ਫਰਵਰੀ 5, 1762 ਨੂੰ ਸਿੱਖਾਂ ਦਾ ਸਰਵਨਾਸ਼ ਕਰਨ ਲਈ ਕੀਤਾ। ਇਸ ਹਮਲੇ ਵਿੱਚ ਉਸ ਦੀਆਂ ਤੁਰਕੀ ਫੌਜਾਂ ਅਤੇ ਸਰਹਿੰਦ ਤੇ ਮਾਲੇਰਕੋਟਲੇ ਦੀਆਂ ਮੁਗ਼ਲ ਫੌਜਾਂ ਹੱਥੋਂ ਇੱਕੋ ਹੀ ਦਿਨ ਵਿੱਚ 35,000-40,000 ਸਿੱਖਾਂ ਨੇ ਸ਼ਹੀਦੀ ਪਾਈ। ਇਹ ਤਿੰਨੇ ਫੌਜਾਂ ਸਿੱਖਾਂ 'ਤੇ ਇੱਕੋ ਹੀ ਸਮੇਂ ਅਲੱਗ-ਅਲੱਗ ਥਾਵਾਂ 'ਤੇ ਹਮਲੇ ਕਰਦੀਆਂ ਰਹੀਆਂ।ਅਬਦਾਲੀ ਨੇ ਇਸ ਹਮਲੇ ਦੌਰਾਨ ਸਿੱਖਾਂ ਦਾ ਸਰਵਨਾਸ਼ ਕਰਨ ਲਈ ਸਿੱਖਾਂ ਦੇ ਖਿਲਾਫ਼ਜੋ ਇੱਕ ਵੱਡੀ ਪੱਧਰ 'ਤੇ ਤਬਾਹੀ ਮਚਾਈ ਉਸ ਨੂੰ 'ਵੱਡਾ ਘੱਲੂਘਾਰਾ' ਕਿਹਾ ਜਾਂਦਾ ਹੈ।

ਇਸ ਛੇਵੇਂ ਹਮਲੇ ਦਾ ਪਿਛੋਕੜ ਇਹ ਹੈ ਕਿ 14 ਜਨਵਰੀ, 1761 ਨੂੰ ਪਾਣੀਪਤ ਦੀ ਇਤਿਹਾਸ ਪਰਸਿੱਧ ਤੀਜੀ ਲੜਾਈ ਵਿੱਚ ਅਬਦਾਲੀ ਦੀ ਸੈਨਾ ਨੇ ਮਰਾਠਿਆਂ ਦੀ ਲਗਭਗ ਤਿੰਨ ਲੱਖ ਦੀ ਸੈਨਾ ਨੂੰ ਬੁਰੀ ਤਰ੍ਹਾਂ ਹਰਾ ਕੇ ਜਿੱਤ ਪਰਾਪਤ ਕੀਤੀ ਸੀ। ਕਨ੍ਹਈਆ ਲਾਲ ਦੀ ਉਰਦੂ ਭਾਸ਼ਾ ਵਿੱਚ ਕੀਤੀ ਰਚਨਾ ਤਾਰੀਖ-ਇ-ਪੰਜਾਬ (1881) ਅਨੁਸਾਰ ਇਸ ਜਿੱਤ ਤੋਂ ਬਾਅਦ ਜਦੋਂ ਅਬਦਾਲੀ ਤਕਰਬੀਨ 2,200 ਮਰਾਠੀ ਹਿੰਦੂ ਕੁਆਰੀਆਂ ਲੜਕੀਆਂ ਨੂੰ ਲੈ ਕੇ ਅਫ਼ਗਾਨਿਸਤਾਨ ਜਾ ਰਿਹਾ ਸੀ ਤਾਂ ਸਤਲੁਜ ਨਦੀ ਪਾਰ ਕਰਨ ਸਮੇਂ ਸਿੱਖਾਂ ਨੇ ਹਮਲਾ ਕਰ ਕੇ ਉਨ੍ਹਾਂ ਲੜਕੀਆਂ ਨੂੰ ਛੁਡਵਾ ਕੇ ਉਨ੍ਹਾਂ ਦੇ ਮਾਪਿਆਂ ਕੋਲ ਪਹੁੰਚਾ ਦਿੱਤਾ ਸੀ। ਪਰ ਸਿੱਖਾਂ ਦੀ ਇਸ ਬਹਾਦਰੀ ਦੇ ਕਾਰਨਾਮੇ ਦਾ ਸਿੱਟਾ ਇਹ ਨਿਕਲਿਆ ਕਿ ਅਬਦਾਲੀ ਜੋ ਹੁਣ ਤੱਕ ਸਿੱਖਾਂ ਨੂੰ ਡਾਕੂ ਹੀ ਸਮਝਦਾ ਸੀ ਜੋ ਕਿ ਉਸ ਦੇ ਵਾਪਸੀ ਦੇ ਰਸਤੇ ਸਮੇਂ ਲੁੱਟ-ਖਸੁੱਟ ਕਰ ਕੇ ਉਸ ਵੱਲੋਂ ਲੁੱਟਿਆ ਹੋਇਆ ਧਨ-ਦੌਲਤ ਖੋਂਹਦੇ ਸਨ, ਨੂੰ ਹੁਣ ਇਹ ਗੱਲ ਸਪਸ਼ਟ ਹੋ ਗਈ ਸੀ ਕਿ ਸਿੱਖ ਡਾਕੂ ਨਹੀਂ ਸਨ ਸਗੋਂ ਇੱਕ ਸ਼ਕਤੀਸ਼ਾਲੀ ਕੌਮ ਸਨ, ਜੋ ਕਿ ਪੰਜਾਬ ਦੀ ਧਰਤੀ ਦੇ ਮਾਲਕ ਸਨ। ਉਸ ਦੇ ਦਿਮਾਗ ਵਿੱਚ ਇਹ ਗੱਲ ਆਈ ਕਿ ਜਦੋਂ ਤੱਕ ਉਹ ਉਨ੍ਹਾਂ ਨੂੰ ਖ਼ਤਮ ਨਹੀਂ ਕਰੇਗਾ ਉਹ ਪੰਜਾਬ ਅਤੇ ਭਾਰਤ ਵਿੱਚ ਪਠਾਨੀ ਰਾਜ ਸੱਤਾ ਕਾਇਮ ਨਹੀਂ ਕਰ ਸਕੇਗਾ।

ਇਸ ਘੱਲੂਘਾਰੇ ਬਾਰੇ ਜ਼ਿਆਦਾ ਜਾਣਕਾਰੀ ਤਹਿਮਾਸ ਖਾਂ ਮਿਸਕੀਨ ਦੀ ਰਚਨਾ ਤਹਿਮਾਸਨਾਮਾ ਵਿੱਚੋਂ ਮਿਲਦੀ ਹੈ ਜੋ ਕਿ ਇਸ ਘੱਲੂਘਾਰੇ ਦੌਰਾਨ ਇੱਕ ਤੁਰਕੀ ਮੁਸਲਮਾਨ ਹੋਣ ਦੇ ਨਾਤੇ ਸਰਹਿੰਦ ਦੇ ਫੌਜਦਾਰ ਜੈਨ ਖਾਨ ਦੀ ਫੌਜ ਵਿੱਚ ਇੱਕ ਸੀਨੀਅਰ ਅਧਿਕਾਰੀ ਤੇ ਇੱਕ ਫੌਜੀ ਟੁਕੜੀ ਦਾ ਕਮਾਂਡਰ ਹੋਣ ਦੇ ਨਾਲ-ਨਾਲ ਇੱਕ ਵਿਦਵਾਨ ਵੀ ਸੀ। ਬਹੁਤ ਸਾਰੇ ਇਤਿਹਾਸਕਾਰਾਂ ਨੇ ਆਪਣੀਆਂ ਰਚਨਾਵਾਂ ਇਸੇ ਪੁਸਤਕ 'ਤੇ ਆਧਾਰਤ ਕੀਤੀਆਂ ਹਨ।

ਅਬਦਾਲੀ ਸਿੰਘਾਂ ਦੇ ਖਿਲਾਫ਼ ਗੁੱਸੇ ਨਾਲ ਭਰਿਆ ਹੋਇਆ ਫਰਵਰੀ, 1762 ਦੇ ਸ਼ੁਰੂ ਵਿੱਚ ਹੀ ਲਾਹੌਰ ਪਹੁੰਚ ਗਿਆ। ਦਲ ਖਾਲਸਾ ਨੂੰ ਪਤਾ ਸੀ ਕਿ ਇਸ ਵਾਰ ਅਬਦਾਲੀ ਉਨ੍ਹਾਂ ਨਾਲ ਦੋ-ਹੱਥ ਕਰਨ ਲਈ ਹੀ ਆਇਆ ਹੈ ਤੇ ਸਿੱਖ ਹੀ ਉਸ ਦਾ ਮੁੱਖ ਨਿਸ਼ਾਨਾ ਹਨ। ਇਸ ਲਈ ਉਨ੍ਹਾਂ ਨੇ ਫੈਸਲਾ ਕੀਤਾ ਕਿ ਉਹ ਆਪਣੇ ਸਾਰੇ ਪਰਵਾਰਾਂ ਨੂੰ ਹਮਲਾਵਰ ਦੀ ਪਹੁੰਚ ਤੋਂ ਕਿਤੇ ਦੂਰ ਕਿਸੇ ਦੱਖਣ-ਪੱਛਮੀ ਇਲਾਕੇ ਵਿੱਚ ਰਾਏਪੁਰ ਅਤੇ ਗੁੱਜਰਵਾਲ ਪਿੰਡਾਂ ਦੇ ਨੇੜੇ ਤੇੜੇ ਪਹੁੰਚਾ

ਦੇਣ ਜੋ ਕਿ ਹੁਣ ਲੁਧਿਆਣਾ ਜ਼ਿਲ੍ਹਾ ਵਿੱਚ ਪੈਂਦੇ ਹਨ। ਪਿੰਡ ਗੁੱਜਰਵਾਲ ਲੁਧਿਆਣੇ ਤੋਂ 30 ਕਿਲੋਮੀਟਰ ਦੱਖਣ-ਪੱਛਮ ਵੱਲ ਹੈ ਅਤੇ ਡੇਹਲੋਂ ਦੇ ਅਸਥਾਨ ਤੋਂ ਲ ੁ ਧਿ ਆ ਣਾ - ਮਾਲੇਰਕੋਟਲਾ-ਸੰਗਰੂਰ ਮੁੱਖ ਸੜਕ ਨਾਲ ਜੁੜਿਆ ਹੋਇਆ ਹੈ। ਉਪਰੋਕਤ ਫੈਸਲੇ ਅਨੁਸਾਰ ਦਲ ਖਾਲਸਾ ਆਪਣੇ ਸਾਰੇ ਪਰਵਾਰਾਂ ਨੂੰ ਅਤੇ ਹੋਰ ਲੋੜੀਂਦਾ ਸਾਮਾਨ ਲੈ ਕੇ ਮਾਝੇ ਅਤੇ ਦੁਆਬੇ ਵਿੱਚੋਂ ਨਿਕਲ ਕੇ ਲੁਧਿਆਣੇ ਦੇ ਇਲਾਕੇ ਵਿੱਚ ਆ ਗਿਆ ਸੀ। ਇੱਥੇ ਲੁਧਿਆਣੇ ਜ਼ਿਲ੍ਹੇ ਦੇ ਦੋ ਪਿੰਡਾਂ ਗੁਰਮ ਅਤੇ ਡੇਹਲੋਂ ਜੋ ਕਿ ਇੱਕ ਦੂਜੇ ਦੇ ਨੇੜੇ-ਨੇੜੇ ਹਨ, ਦੀ ਜੂਹ ਵਿੱਚ ਖਾਲਸੇ ਦੇ ਪਰਵਾਰਾਂ ਨੇ ਡੇਰਾ ਲਾ ਲਿਆ ਸੀ। ਪਿੰਡ ਡੇਹਲੋਂ ਲੁਧਿਆਣੇ ਤੋਂ 19 ਕਿਲੋਮੀਟਰ ਦੱਖਣ ਵੱਲ ਲੁਧਿਆਣਾ-ਮਾਲੇਰਕੋਟਲਾ ਸੜਕ ’ਤੇ ਸਥਿਤ ਹੈ। ਇਸ ਇਲਾਕੇ ਦੀ ਅਬਾਦੀ ਸਿੱਖ ਸੀ ਅਤੇ ਸਾਰਾ ਇਲਾਕਾ ਰੇਤਲੇ ਟਿੱਬਿਆਂ ਵਾਲਾ ਅਤੇ ਸੰਘਣੇ ਜੰਗਲਾਂ ਵਾਲਾ ਸੀ। ਗੁਰਮ ਪਿੰਡ ਦੀ ਜੂਹ ਵਿੱਚ ਇੱਕ ਬਹੁਤ ਤਕੜਾ ਜੰਗਲ ਵੀ ਸੀ। ਸਿੱਖ ਪਰਵਾਰ ਇਸੇ ਪਿੰਡ ਵਿੱਚ ਹੀ ਡੇਰਾ ਲਾ ਕੇ ਬੈਠ ਗਏ ਸਨ।

ਮਿਸਕੀਨ ਲਿਖਦਾ ਹੈ ਕਿ ਅਬਦਾਲੀ ਲਾਹੌਰ ਪਹੁੰਚ ਗਿਆ ਸੀ ਤੇ ਦਲ ਖਾਲਸਾ ਨੇ ਪਹਿਲੇ ਘੱਲੂਘਾਰੇ (1746) ਵਿੱਚ ਵਰਤੀ ਗਈ ਢਾਈ ਫੱਟ ਵਾਲੀ ਨੀਤੀ ਤਹਿਤ ਹੀ ਦੁਸ਼ਮਣ ਨਾਲ ਨਜਿੱਠਣ ਦਾ ਫੈਸਲਾ ਕਰ ਲਿਆ ਸੀ। ਇਸ ਦਾ ਪਹਿਲਾ ਫੱਟ ਜਾਂ ਪੈਂਤੜਾ ਹੁੰਦਾ ਹੈ ਕਿ ਦੁਸ਼ਮਣ ਉੱਪਰ ਉਸ ਸਮੇਂ ਇੱਕਦਮ ਹਮਲਾ ਕਰਨਾ ਜਦੋਂ ਦੁਸ਼ਮਣ ਉਸ ਦੀ ਪੂਰੀ ਮਾਰ ਹੇਠ ਆ ਗਿਆ ਹੋਵੇ। ਇੱਕਦਮ ਹਮਲਾ ਕਰਨਾ ਪਹਿਲਾ ਪੈਂਤੜਾ ਤੇ ਫਿਰ ਇੱਕਦਮ ਦੌੜ ਜਾਣਾ ਦੂਸਰਾ ਪੈਂਤੜਾ ਹੁੰਦਾ ਹੈ। ਬਾਕੀ ਦਾ ਅੱਧਾ ਫੱਟ ਸੀ ਕਿ ਜੇਕਰ ਸਿੰਘ ਤੋਂ ਭੱਜਿਆ ਨਾ ਜਾ ਸਕਦਾ ਹੋਵੇ ਅਤੇ ਅਚਾਨਕ ਘੇਰੇ ਵਿੱਚ ਘਿਰ ਗਿਆ ਹੋਵੇ ਤਾਂ ਉਸ ਨੇ ਜਿਉਂਦਿਆਂ ਦੁਸ਼ਮਣ ਦੇ ਹੱਥ ਨਹੀਂ ਆਉਣਾ ਬਲਕਿ ਲੜਦੇ ਲੜਦੇ ਸ਼ਹੀਦ ਹੋਣਾ ਹੈ।

ਮਿਸਕੀਨ ਅਨੁਸਾਰ 4 ਫਰਵਰੀ, 1762 ਨੂੰ ਸਰਹਿੰਦ ਦੇ ਫੌਜਦਾਰ ਜੈਨ ਖਾਨ ਨੂੰ ਖਬਰ ਦਿੱਤੀ ਗਈ ਕਿ ਅਬਦਾਲੀ ਸਤਲੁਜ ਦਰਿਆ ਪਾਰ ਕਰ ਚੁੱਕਾ ਹੈ ਤੇ ਉਹ ਅਗਲੇ ਦਿਨ ਸਵੇਰ ਸਾਰ ਸਿੱਖਾਂ ਉੱਤੇ ਹਮਲਾ ਕਰ ਦੇਵੇਗਾ ਤੇ ਉਸ ਨੂੰ ਵੀ ਅਗਲੇ ਦਿਨ ਸਵੇਰ ਸਾਰ ਹੀ ਸਿੱਖਾਂ ਉੱਤੇ ਹਮਲਾ ਕਰਨਾ ਚਾਹੀਦਾ ਹੈ। ਤਕਰੀਬਨ ਡੇਢ ਲੱਖ ਪੈਦਲ ਤੇ ਘੋੜ ਸਵਾਰ ਸਿੱਖ ਸਰਹਿੰਦ ਦੀ ਰੋਹੀ ਵੱਲ ਆ ਗਏ ਸਨ ਜਿਨ੍ਹਾਂ ਵਿੱਚ 50-60 ਹਜ਼ਾਰ ਸਿੱਖ ਸੈਨਿਕ ਸ਼ਾਮਲ ਸਨ। ਇਸੇ ਦੌਰਾਨ ਸਰਹਿੰਦ ਦੇ ਫੌਜਦਾਰ ਜੈਨ ਖਾਨ ਨੇ 10-15 ਹਜ਼ਾਰ ਪੈਦਲ ਅਤੇ ਘੋੜ ਸਵਾਰ ਸੈਨਿਕਾਂ ਨਾਲ ਮਾਲੇਰਕੋਟਲੇ ਵਿਖੇ ਡੇਰਾ ਲਾ ਲਿਆ ਸੀ। ਸਿੱਖ ਵੀ ਇੱਥੋਂ ਤਕਰੀਬਨ 28 ਕਿਲੋਮੀਟਰ ਦੀ ਵਿੱਥ ’ਤੇ ਪਹੁੰਚ ਚੁੱਕੇ ਸਨ।

ਇਸ ਸਮੇਂ ਦਲ ਖਾਲਸਾ ਦੀਆਂ ਅਤੇ ਅਬਦਾਲੀ ਦੀਆਂ ਫੌਜਾਂ ਦਾ 15-20 ਕਿਲੋਮੀਟਰ ਦਾ ਫਾਸਲਾ ਹੀ ਸੀ। ਸੁਖਦਿਆਲ ਸਿੰਘ ਅਨੁਸਾਰ ਜਿਉਂ ਹੀ ਅਬਦਾਲੀ ਸਤਲੁਜ ਵਾਲੇ ਪੱਤਣ ਤੋਂ ਮਾਲਵੇ ਵੱਲ ਰਵਾਨਾ ਹੋਇਆ ਤਾਂ ਦਲ ਖਾਲਸੇ ਨੇ ਉਸ ਉੱਪਰ ਹਮਲਾ ਕਰ ਦਿੱਤਾ। ਦੋਹਾਂ ਫੌਜਾਂ ਦੀ ਆਪਸ ਵਿੱਚ ਗਹਿਗੱਚ ਲੜਾਈ ਹੋਈ।ਜਦੋਂ ਜੈਨ ਖਾਨ ਨੇ ਅਗਲੇ ਦਿਨ ਸੁਵਖਤੇ ਹੀ ਸਿੱਖਾਂ ਵੱਲ ਚੜ੍ਹਾਈ ਕਰਨ ਦੀ ਤਿਆਰੀ ਕੀਤੀ ਤਾਂ ਇਸ ਦਾ ਸਿੱਖਾਂ ਨੂੰ ਵੀ ਪਤਾ ਲੱਗ ਗਿਆ ਸੀ। ਇਸੇ ਕਰਕੇ ਉਹ ਵੀ ਅੱਗੇ (ਸਤਲੁਜ ਵੱਲ) ਨੂੰ ਰਵਾਨਾ ਹੋ ਗਏ ਸਨ। ਜੈਨ ਖਾਨ ਨੇ ਕਾਸਿਮ ਖਾਨ ਨੂੰ ਸਿੱਖਾਂ ਦਾ ਪਿੱਛਾ ਕਰਨ ਲਈ ਭੇਜਿਆ। ਮਿਸਕੀਨ ਲਿਖਦਾ ਹੈ “ਉਹ ਵੀ ਕਾਸਿਮ ਖਾਨ ਦੀ ਸੈਨਿਕ ਟੁਕੜੀ ਵਿੱਚ ਸੀ। ਜਦੋਂ ਅਸੀਂ ਸਿੱਖਾਂ ਦੇ ਸਾਹਮਣੇ ਗਏ ਤਾਂ ਉਹ ਦੌੜ੍ਹ ਗਏ ਸਨ। ਅਸੀਂ ਉਨ੍ਹਾਂ ਦਾ ਅੱਧਾ ਕੋਹ (ਦੋ ਕਿਲੋਮੀਟਰ) ਤੱਕ ਪਿੱਛਾ ਕੀਤਾ। ਅੱਗੋਂ ਅਚਾਨਕ ਹੀ ਉਹੀ ਦੌੜ੍ਹ ਰਹੇ ਸਿੱਖਾਂ ਨੇ ਇੱਕਦਮ ਰੁਕ ਕੇ ਤੇ ਪਿੱਛੇ ਮੁੜ ਕੇ ਸਾਡੇ ’ਤੇ ਹਮਲਾ ਕਰ ਦਿੱਤਾ। ਕਾਸਿਮ ਖਾਨ ਇਸ ਹਮਲੇ ਦਾ ਮੁਕਾਬਲਾ ਨਾ ਕਰ ਸਕਿਆ ਅਤੇ ਦੌੜ੍ਹ ਗਿਆ ਸੀ। ਮੈਂ ਭਾਵੇਂ ਉਸ ਨੂੰ ਕਿਹਾ ਸੀ ਕਿ ਉਹ ਦੌੜ੍ਹੇ ਨਾ ਪਰ ਉਸ ਨੇ ਮੇਰੀ ਗੱਲ ਨਹੀਂ ਮੰਨੀ। ਉਹ ਆਪਣੀ ਸਾਰੀ ਸੈਨਿਕ ਟੁਕੜੀ ਲੈ ਕੇ ਮਾਲੇਰਕੋਟਲੇ ਵੱਲ ਭੱਜ ਗਿਆ ਸੀ। ਉਥੇ ਜਾ ਕੇ ਉਸ ਨੇ ਆਪਣਾ ਡੇਰਾ ਲਾ ਲਿਆ ਸੀ। ਮੈਂ (ਮਿਸਕੀਨ) ਇਕੱਲਾ ਹੀ ਕੁੱਪ ਪਿੰਡ ਵਲ ਚਲਾ ਗਿਆ

ਸੀ। ਇਸ ਸਮੇਂ ਦੌਰਾਨ ਉਹ ਸਿੱਖ ਵੀ ਸਾਡੇ ਸਾਹਮਣਿਉਂ ਅਲੋਪ ਹੋ ਗਏ ਸਨ।"

ਇਸ ਤੋਂ ਸਪਸ਼ਟ ਹੈ ਕਿ ਫਰਵਰੀ 5, 1762 ਨੂੰ ਸਵੇਰ ਸਾਰ ਹੋਈ ਇੱਕ ਝੜਪ ਵਿੱਚ ਕਾਸਿਮ ਖਾਨ ਜਿਸ ਦੀ ਸੈਨਾ ਵਿੱਚ ਮਿਸਕੀਨ ਵੀ ਸ਼ਾਮਲ ਸੀ ਸਿੱਖਾਂ ਦਾ ਮੁਕਾਬਲਾ ਨਾ ਕਰ ਸਕੀ ਅਤੇ ਉਹ ਆਪਣੀ ਸਾਰੀ ਸੈਨਿਕ ਟੁਕੜੀ ਲੈ ਕੇ ਮਾਲੇਰਕੋਟਲੇ ਵੱਲ ਭੱਜ ਗਿਆ ਸੀ।

ਦਲ ਖਾਲਸੇ ਨੇ ਫੈਸਲਾ ਕੀਤਾ ਕਿ ਗੁਰਮ ਅਤੇ ਡੇਹਲੋਂ ਪਿੰਡਾਂ ਵਿਖੇ ਜੋ ਉਨ੍ਹਾਂ ਦੇ ਪਰਵਾਰਾਂ ਦੀ ਵਹੀਰ ਹੈ ਉਸ ਨੂੰ ਬਰਨਾਲੇ ਵੱਲ ਨੂੰ ਭੇਜ ਦਿੱਤਾ ਜਾਵੇ ਕਿਉਂਕਿ ਬਰਨਾਲੇ ਦਾ ਸਾਰਾ ਆਲਾ-ਦੁਆਲਾ ਸਿੱਖ ਅਬਾਦੀ ਵਾਲਾ ਸੀ, ਤੇ ਦਲ ਖਾਲਸਾ ਆਪ ਹੀ ਅਬਦਾਲੀ ਨਾਲ ਸਿੱਧੀ ਟੱਕਰ ਲਵੇ। ਇਸ ਫੈਸਲੇ ਅਨੁਸਾਰ ਤਿੰਨ ਸਿੱਖ ਆਗੂ - ਭਾਈ ਸੰਗੂ ਸਿੰਘ ਵਕੀਲ ਭਾਈ ਕੇ ਦਰਾਜ ਵਾਲਾ, ਭਾਈ ਸੇਖੂ ਸਿੰਘ ਹੰਬਲਕੇ ਵਾਸ ਵਾਲਾ ਅਤੇ ਭਾਈ ਬੁੱਢਾ ਸਿੰਘ - ਆਪਣੇ ਨੇਜ਼ਿਆਂ ਉੱਪਰ ਚਾਦਰੇ ਟੰਗ ਕੇ ਅੱਗੇ-ਅੱਗੇ ਚੱਲ ਪਏ ਤੇ ਸਾਰੀ ਵਹੀਰ ਉਨ੍ਹਾਂ ਚਾਦਰਿਆਂ ਨੂੰ ਦੇਖਦਿਆਂ ਹੋਇਆਂ ਉਨ੍ਹਾਂ ਦੇ ਪਿੱਛੇ-ਪਿੱਛੇ ਬਰਨਾਲੇ ਵੱਲ ਨੂੰ ਹੋ ਤੁਰੀ।

ਜਦੋਂ ਦਲ ਖਾਲਸਾ ਅਬਦਾਲੀ ਨਾਲ ਗਹਿਗੱਚ ਲੜਾਈ ਕਰ ਰਿਹਾ ਸੀ ਅਤੇ ਵਹੀਰ ਅਜੇ ਗੁਰਮ ਪਿੰਡ ਤੋਂ ਦਸ-ਬਾਰਾਂ ਕਿਲੋਮੀਟਰ ਦੀ ਦੂਰੀ 'ਤੇ ਹੀ ਗਈ ਸੀ ਤਾਂ ਅੱਗੋਂ ਮਾਲੇਰਕੋਟਲੇ ਵੱਲੋਂ ਉਸ ਵਹੀਰ ਉੱਪਰ ਅਚਾਨਕ ਹੀ ਸਰਹਿੰਦ ਦੇ ਫੌਜਦਾਰ ਜੈਨ ਖਾਨ ਅਤੇ ਨਵਾਬ ਮਾਲੇਰਕੋਟਲਾ ਭੀਖਣ ਖਾਨ ਦੀਆਂਫੌਜਾਂ ਨੇ ਹਮਲਾ ਕਰ ਦਿੱਤਾ। ਇਸ ਸਮੇ ਇਹ ਵਹੀਰ ਸੰਗਰੂਰ ਜ਼ਿਲ੍ਹੇ ਦੇ ਰਹੀੜਾ ਅਤੇ ਕੁੱਪ ਪਿੰਡਾਂ ਜੋ ਇੱਕ ਦੂਜੇ ਤੋਂ 4 ਕਿਲੋਮੀਟਰ ਦੀ ਵਿੱਥ ਤੇ ਹਨ, ਵਿੱਚੋਂ ਲੰਘ ਰਹੀ ਸੀ। ਇਹ ਪਿੰਡ ਲੁਧਿਆਣਾ-ਮਾਲੇਰਕੋਟਲਾ ਸੜਕ 'ਤੇ ਮਾਲੇਰਕੋਟਲੇ ਵੱਲੋਂ ਕ੍ਰਮਵਾਰ 15 ਅਤੇ 11 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹਨ। ਉਸ ਸਮੇਂ ਇਹ ਦੋਵੇਂ ਪਿੰਡ ਮੁਸਲਮਾਨ ਅਬਾਦੀ ਵਾਲੇ ਸਨ। ਇਸ ਵਹੀਰ ਉੱਤੇ ਮੁਗ਼ਲਾਂ ਵੱਲੋਂ ਕੀਤੇ ਗਏ ਹਮਲੇ ਵਿੱਚ ਸਿੱਖ ਪਰਵਾਰਾਂ ਦਾ ਬਹੁਤ ਵੱਡੀ ਪੱਧਰ ਤੇ ਕਤਲੇਆਮ ਕੀਤਾ ਗਿਆ। ਜਿਸ ਨਾਲ ਚਾਰੇ ਪਾਸੇ ਹਾਹਾਕਾਰ ਮਚ ਗਈ। ਜਦੋਂ ਅਬਦਾਲੀ ਨਾਲ ਲੜ ਰਹੇ ਸਿੰਘਾਂ ਨੂੰ ਇਹ ਪਤਾ ਲੱਗਾ ਕਿ ਦੁਸ਼ਮਣ ਨੇ ਉਨ੍ਹਾਂ ਦੀ ਵਹੀਰ ਨੂੰ ਘੇਰ ਲਿਆ ਹੈ ਤਾਂ ਉਨ੍ਹਾਂ ਨੇ ਇੱਕ ਜੱਥਾ ਸਰਦਾਰ ਸ਼ਾਮ ਸਿੰਘ ਕਰੋੜਸਿੰਘੀਏ ਦੀ ਅਗਵਾਈ ਹੇਠ ਵਹੀਰ ਦੀ ਮਦਦ ਲਈ ਭੇਜ ਦਿੱਤਾ। ਇਸ ਜੱਥੇ ਨੇ ਜੈਨ ਖਾਨ ਦੀਆਂ ਫੌਜਾਂ ਨੂੰ ਮਾਰ ਕੁੱਟ ਕੇ ਭਜਾ ਦਿੱਤਾ। ਇਸ ਉਪਰੰਤ ਵਹੀਰ ਫਿਰ ਪਹਿਲਾਂ ਵਾਲੇ ਤਿੰਨ ਆਗੂਆਂ ਨਾਲ ਬਰਨਾਲੇ ਵੱਲ ਚੱਲ ਪਈ।

ਦਲ ਖਾਲਸੇ ਨੇ ਤਾਂ ਅਬਦਾਲੀ ਨੂੰ ਸਤਲੁਜ ਦੇ ਪੱਤਣ 'ਤੇ ਬੈਠੇ ਨੂੰ ਹੀ ਜਾ ਲਲਕਾਰਿਆ ਸੀ ਪਰ ਹੁਣ ਉਨ੍ਹਾਂ ਦੇ ਸਾਹਮਣੇ ਆਪਣੇ ਪਰਵਾਰਾਂ ਦੀ, ਜਿਸ ਵਿੱਚ ਬਜ਼ੁਰਗ, ਬੱਚੇ ਅਤੇ ਔਰਤਾਂ ਸ਼ਾਮਲ ਸਨ, ਸੁਰੱਖਿਆ ਦਾ ਮਸਲਾ ਆ ਖੜ੍ਹਾ ਹੋਇਆ ਸੀ। ਇਸ ਲਈ ਉਨ੍ਹਾਂ ਨੇ ਫੈਸਲਾ ਕੀਤਾ ਕਿ ਉਹ ਅਬਦਾਲੀ ਅੱਗੋਂ ਇੱਕਦਮ ਪਿੱਛੇ ਦੌੜ ਕੇ ਪਹਿਲਾਂ ਆਪਣੀ ਵਹੀਰ ਨੂੰ ਆਪਣੇ ਘੇਰੇ ਵਿੱਚ ਲੈਣ ਤੇ ਫਿਰ ਪਿੱਛੇ ਮਾਲਵੇ ਵੱਲ ਨੂੰ ਵਧਣ। ਇਸ ਵਿਉਂਤ ਅਨੁਸਾਰ ਦਲ ਖਾਲਸਾ ਅਬਦਾਲੀ ਅੱਗੋਂ ਦੌੜ ਕੇ ਪਿੱਛੇ ਨੂੰ ਮਾਲੇਰਕੋਟਲੇ ਵੱਲ ਨੂੰ ਆ ਗਿਆ ਤੇ ਕੁੱਪ-ਰਹੀੜੇ ਦੀ ਜੂਹ ਵਿੱਚ ਆਪਣੀ ਵਹੀਰ ਨਾਲ ਰਲ ਗਿਆ। ਇੱਥੇ ਪਹੁੰਚ ਕੇ ਖਾਲਸੇ ਆਪਣੀ ਵਹੀਰ ਨੂੰ ਆਪਣੇ ਘੇਰੇ ਵਿੱਚ ਲੈ ਕੇ ਅਬਦਾਲੀ ਦੀ ਫੌਜ ਨਾਲ ਲੜਦੇ ਹੋਏ ਪਿੱਛੇ ਨੂੰ ਹਟ ਰਹੇ ਸਨ ਅਤੇ ਪਿੱਛੇ ਹਟਦੇ ਹੋਏ ਲੜ ਰਹੇ ਸਨ। ਜੈਨ ਖਾਨ ਅਤੇ ਭੀਖਨ ਖਾਨ ਦੀਆਂ ਫੌਜਾਂ ਵਹੀਰ ਨੂੰ ਅੱਗੋਂ ਘੇਰਨ ਦੀ ਕੋਸ਼ਸ਼ ਕਰ ਰਹੀਆਂ ਸਨ। ਸੁਖਦਿਆਲ ਸਿੰਘ ਦੇ ਕਹਿਣ ਅਨੁਸਾਰ ਖਾਲਸੇ ਨੇ ਉਨ੍ਹਾਂ ਦੋਹਾਂ ਫੌਜਾਂ ਨੂੰ ਕੱਖਾਂ ਕਾਨਿਆਂ ਵਾਂਗ ਆਪਣੇ ਅੱਗੇ ਰੋੜ੍ਹ ਲਿਆ ਸੀ। ਭੰਗੂ ਅਨੁਸਾਰ ਸਿੰਘਾਂ ਨੇ ਅਬਦਾਲੀ ਦੀਆਂ ਫੌਜਾਂ ਦੇ ਅਨੇਕਾਂ ਘੋੜ ਸਵਾਰਾਂ ਨੂੰ ਮਾਰ ਕੇ ਉਨ੍ਹਾਂ ਦੇ ਘੋੜੇ ਖੋਹ ਲਏ ਸਨ ਤੇ ਜਿਨ੍ਹਾਂ ਸਿੰਘਾਂ ਦੇ ਘੋੜੇ ਮਰ ਗਏ ਸਨ ਉਨ੍ਹਾਂ ਨੂੰ ਉਹ ਘੋੜੇ ਦੇ ਦਿੱਤੇ ਗਏ ਸਨ।

ਦਲ ਖਾਲਸੇ ਦਾ ਪਿੱਛਾ ਕਰਦਾ ਹੋਇਆ ਅਬਦਾਲੀ ਵੀ ਕੁੱਪ-ਰਹੀੜੇ ਦੇ ਪਿੰਡਾਂ ਵਿੱਚ ਪਹੁੰਚ ਗਿਆ। ਮਿਸਕੀਨ ਅਨੁਸਾਰ ਉਹ ਅਬਦਾਲੀ ਨਾਲ ਕੁੱਝ ਗੱਲਬਾਤ ਕਰਨ ਤੋਂ ਬਾਅਦ ਉਸ ਕੋਲੋਂ ਚੱਲ ਕੇ ਚਾਲੀ ਕਿਲੋਮੀਟਰ ਦਾ ਪੈਂਡਾ ਤਹਿ ਕਰ ਕੇ ਉੱਥੇ ਪਹੁੰਚਿਆ ਸੀ ਜਿੱਥੇ ਲੜਾਈ ਹੋ ਰਹੀ

ਸੀ। ਜਿਸ ਦਾ ਭਾਵ ਇਹ ਹੋਇਆ ਕਿ ਜੇਕਰ ਅਬਦਾਲੀ ਕੁੱਪ-ਰਹੀੜੇ ਪਿੰਡਾਂ ਵਿੱਚ ਹੋਵੇ ਤਾਂ ਇਹ ਲੜਾਈ ਉਸ ਥਾਂ ਤੋਂ 40 ਕਿਲੋਮੀਟਰ ਦੀ ਦੂਰੀ 'ਤੇ ਬਰਨਾਲੇ ਅਤੇ ਰਾਏਕੋਟ ਦੇ ਬਿਲਕੁਲ ਵਿਚਕਾਰ ਵਸੇ ਕੁਤਬਾ-ਬਾਹਮਣੀਆਂ ਪਿੰਡਾਂ ਜੋ ਕਿ ਕੁੱਪ-ਰਹੀੜੇ ਤੋਂ ਪੱਛਮ ਵੱਲ ਜ਼ਿਲ੍ਹਾ ਬਰਨਾਲਾ ਵਿੱਚ ਪੈਂਦੇ ਹਨ, ਦੇ ਇਰਦ ਗਿਰਦ ਹੋ ਰਹੀ ਹੋਵੇਗੀ। ਹੁਣ ਕਿਉਂਕਿ ਸਿੱਧੀਆਂ ਸੜਕਾਂ ਬਣ ਗਈਆਂ ਹਨ ਇਹ ਫਾਸਲਾ 25 ਕੁ ਕਿਲੋਮੀਟਰ ਹੀ ਹੈ। ਮਿਸਕੀਨ ਅਨੁਸਾਰ ਇਸ ਥਾਂ 'ਤੇ ਵਜ਼ੀਰ ਸ਼ਾਹ, ਵਲੀ ਖਾਨ ਅਤੇ ਜੈਨ ਖਾਨ ਦੀਆਂ ਫੌਜਾਂ ਜਿਨ੍ਹਾਂ ਵਿੱਚ 4,000 ਘੋੜ ਸਵਾਰ ਅਤੇ 4,000 ਨਿਪੁੰਨ ਤੀਰ-ਅੰਦਾਜ਼ ਘੋੜ ਸਵਾਰ ਸਨ, ਦਲ ਖਾਲਸੇ ਨਾਲ ਲੜ ਰਹੀਆਂ ਸਨ ਅਤੇ ਕੁੱਝ ਸਿੱਖਾਂ ਨੂੰ ਬੰਦੀ ਵੀ ਬਣਾਇਆ ਜਾ ਚੁੱਕਿਆ ਸੀ ਜੋ ਕਿ ਬਹਾਨੇ ਲੱਭ-ਲੱਭ ਕੇ ਦੁਸ਼ਮਣ ਦੇ ਪੰਜੇ ਵਿੱਚੋਂ ਛੁੱਟਣ ਦੀ ਕੋਸ਼ਸ਼ ਕਰ ਰਹੇ ਸਨ। ਖਾਲਸੇ ਨੇ ਜੈਨ ਖਾਨ ਅਤੇ ਉਸ ਦੇ ਦੀਵਾਨ ਲੱਛਮੀ ਨਰਾਇਣ ਦੀ ਫੌਜ ਨੂੰ ਮਾਰ ਮਾਰ ਕੇ ਦੂਰ ਭਜਾ ਦਿੱਤਾ ਸੀ ਤੇ ਅਫ਼ਗਾਨੀ ਫੌਜ ਨੂੰ ਕੁੱਟ-ਕੁੱਟ ਕੇ ਆਪਣੇ ਪਰਵਾਰਾਂ ਦੀ ਵਹੀਰ ਤੋਂ ਬਹੁਤ ਦੂਰ ਕਰ ਦਿੱਤਾ ਸੀ। ਸਿੰਘਾਂ ਦੀ ਨੀਤੀ ਸੀ ਕਿ ਲੜਦੇ-ਲੜਦੇ ਪਿੱਛੇ ਹਟਦੇ ਜਾਵੋ ਅਤੇ ਪਿੱਛੇ ਹਟਦੇ-ਹਟਦੇ ਲੜਦੇ ਜਾਵੋ। ਸਿੰਘ ਘੰਟਾ ਡੇਢ ਘੰਟਾ ਪੂਰੇ ਜੋਸ਼ ਨਾਲ ਲੜੇ ਤੇ ਫਿਰ ਅਬਦਾਲੀ ਨੇ ਦੋ ਹੋਰ ਫੌਜੀ ਟੁਕੜੀਆਂ ਭੇਜ ਦਿੱਤੀਆਂ ਜਿਸ ਨਾਲ ਦਲ ਖਾਲਸੇ ਦੇ ਪੈਰ ਹਿੱਲ ਗਏ। ਸੁਖਦਿਆਲ ਸਿੰਘ ਅਨੁਸਾਰ ਸਿੰਘ ਪਹਿਲਾਂ ਡੱਟ ਕੇ ਲੜਦੇ ਸਨ। ਫਿਰ ਜਦੋਂ ਉਹ ਦੇਖਦੇ ਸਨ ਕਿ ਉਨ੍ਹਾਂ ਦੀ ਵਹੀਰ ਕਾਫ਼ੀ ਅੱਗੇ ਨਿਕਲ ਗਈ ਹੈ ਤਾਂ ਉਹ ਉਸ ਦੀ ਸੁਰੱਖਿਆ ਲਈ ਪਿੱਛੇ ਭੱਜ ਕੇ ਵਹੀਰ ਕੋਲ ਚਲੇ ਜਾਂਦੇ ਸਨ। ਇਸ ਪਰਕਾਰ ਸਿੰਘਾਂ ਨੇ ਪੂਰੀ ਹਿੰਮਤ ਨਾਲ ਦੁਸ਼ਮਣ ਦਾ ਜ਼ੋਰ ਵਹੀਰ 'ਤੇ ਨਾ ਪੈਣ ਦਿੱਤਾ। ਸਿੰਘਾਂ ਨੇ ਇਸ ਨਵੇਂ ਹਮਲੇ ਨੂੰ ਇੱਕ ਘੜੀ ਤੱਕ ਰੋਕ ਕੇ ਰੱਖਿਆ। ਜਦੋਂ ਅਬਦਾਲੀ ਨੇ ਦੇਖਿਆ ਕਿ ਉਸ ਵੱਲੋਂ ਭੇਜੀਆਂ ਗਈਆਂ ਦੋ ਟੁਕੜੀਆਂ ਵੀ ਸਿੰਘਾਂ ਦਾ ਜ਼ਿਆਦਾ ਨੁਕਸਾਨ ਨਹੀਂ ਸਨ ਕਰ ਸਕੀਆਂ ਤਾਂ ਉਹ ਆਪ ਆਪਣੀ ਰਿਜ਼ਰਵ ਫੌਜ ਜਿਸ ਦੀਆਂ ਚਾਰ ਟੁਕੜੀਆਂ ਵਿੱਚ 12,000 ਸੈਨਿਕ ਸਨ, ਲੈ ਕੇ ਪਹੁੰਚ ਗਿਆ। ਅਬਦਾਲੀ ਦੇ ਇਸ ਹਮਲੇ ਨੇ ਖਾਲਸੇ ਨੂੰ ਵਹੀਰ ਤੋਂ ਅਲੱਗ ਕਰ ਦਿੱਤਾ ਤੇ ਹੁਣ ਵਹੀਰ ਇਕੱਲੀ ਰਹਿ ਗਈ।

ਸੁਖਦਿਆਲ ਸਿੰਘ ਨੇ ਲਿਖਿਆ ਹੈ ਕਿ ਇਹ ਰੇਤਲੇ ਟਿੱਬਿਆਂ ਵਾਲਾ ਇਲਾਕਾ ਸੀ ਤੇ ਇੱਥੇ ਪਾਣੀ ਦਾ ਕੋਈ ਸੋਮਾ ਨਹੀਂ ਸੀ। ਇਸ ਘੋਰ ਯੁੱਧ ਵਿੱਚ ਜੋ ਵਿਅਕਤੀ ਇੱਕ ਵਾਰ ਡਿੱਗ ਪੈਂਦਾ ਸੀ ਉਹ ਘੋੜਿਆਂ ਦੇ ਪੌੜਾਂ

ਹੇਠ ਹੀ ਲਤਾੜਿਆ ਜਾਂਦਾ ਸੀ ਤੇ ਜੋ ਇੱਕ ਵਾਰ ਆਪਣੇ ਜੱਥੇ ਨਾਲੋਂ ਵਿਛੜ ਜਾਂਦਾ ਸੀ ਉਹ ਮੁੜਕੇ ਆਪਣੇ ਸਾਥੀਆਂ ਨਾਲ ਨਹੀਂ ਸੀ ਰਲ ਸਕਦਾ। ਜਦੋਂ ਅਬਦਾਲੀ ਦੀ ਫੌਜ ਨੇ ਵਹੀਰ ਵਿੱਚ ਵੜ ਕੇ ਕਤਲੇਆਮ ਸ਼ੁਰੂ ਕੀਤਾ ਤਾਂ ਸਭ ਪਾਸੇ ਚੀਕ ਚਿਹਾੜਾ ਤੇ ਹਾਹਾਕਾਰ ਮਚ ਗਈ। ਇਸ ਭਿਆਨਕ ਕਤਲੇਆਮ ਨੇ ਬੱਚਿਆਂ, ਔਰਤਾਂ ਅਤੇ ਬਜ਼ੁਰਗ ਮਰਦਾਂ ਦੀ ਬਹੁਤ ਬੁਰੀ ਦਸ਼ਾ ਕੀਤੀ। ਸਿੰਘ ਅਤੇ ਉਨ੍ਹਾਂ ਦੇ ਪਰਵਾਰ ਜਿਸ ਦੁਖਦਾਈ ਦਸ਼ਾ ਵਿੱਚੋਂ ਉਸ ਵੇਲੇ ਲੰਘ ਰਹੇ ਹੋਣਗੇ ਉਹ ਬਿਆਨ ਤੋਂ ਬਾਹਰ ਹੈ। ਆਪਣੀ ਵਹੀਰ ਦਾ ਬੁਰਾ ਹਾਲ ਹੁੰਦਾ ਦੇਖ ਕੇ ਸਿੰਘਾਂ ਨੇ ਇੱਕ ਅਜਿਹਾ ਹੰਭਲਾ ਮਾਰਿਆ ਕਿ ਵਹੀਰ ਦਾ ਕਤਲੇਆਮ ਕਰ ਰਹੇ ਦੁਸ਼ਮਣਾਂ 'ਤੇ ਹਮਲਾ ਕਰ ਕੇ ਉਨ੍ਹਾਂ ਦੇ ਤਕੜੇ ਆਹੂ ਲਾਹੇ। ਅਬਦਾਲੀ ਇਹ ਦੇਖ ਕੇ ਹੈਰਾਨ ਹੋ ਰਿਹਾ ਸੀ ਕਿ ਲਹੂ-ਲੁਹਾਨ ਹੋਏ ਸਿੰਘ ਵੀ ਬਰਾਬਰ ਲੜ ਰਹੇ ਸਨ।

ਭੰਗੂ ਅਨੁਸਾਰ ਇਸ ਮੌਕੇ 'ਤੇ ਅਬਦਾਲੀ ਨੇ ਆਪਣੇ ਹਰਕਾਰੇ ਭੇਜ ਕੇ ਜੈਨ ਖਾਨ ਨੂੰ ਆਪਣੇ ਪਾਸ ਬੁਲਾ ਕੇ ਝਾੜ ਪਾਉਂਦਿਆਂ ਕਿਹਾ: "ਜੋ ਗੱਲ ਕਰਨ ਨੂੰ ਤੈਂ (ਜੈਨ ਖਾਨ) ਕਿਹਾ ਸੀ ਉਹ ਤੂੰ ਅਜੇ ਤਕ ਮੈਨੂੰ ਕਰ ਕੇ ਨਹੀਂ ਦਿਖਾ ਸਕਿਆ। ਤੇਰੇ ਕੋਲੋਂ ਅਜੇ ਤੱਕ ਸਿੰਘ ਅੱਗੋਂ ਨਹੀਂ ਘੇਰੇ ਗਏ। ਤੇਰੇ ਪਾਸ ਬੀਹ ਹਜ਼ਾਰ ਘੋੜ ਸਵਾਰ ਹਨ। ਕੀ ਇਹ ਸਿੰਘਾਂ ਨੇ ਮਾਰ ਕੇ ਥੋੜ੍ਹੇ ਕਰ ਦਿੱਤੇ ਹਨ? ਤੇਰੇ ਪਾਸ ਲੱਛਮੀ ਨਰਾਇਣ ਅਤੇ ਮਾਲੇ ਰੀਏ ਪਠਾਣਾਂ ਦੀ ਵੀ ਫੌਜ ਹੈ। ਤੂੰ ਫੇਰ ਵੀ ਇਨ੍ਹਾਂ ਕਾਫ਼ਰਾਂ ਨੂੰ ਘੇਰ ਨਹੀਂ ਸਕਿਆ। ਜੇ ਤੂੰ ਇਨ੍ਹਾਂ ਨੂੰ ਸਿਰਫ ਚਾਰ ਘੜੀਆਂ (2 ਘੰਟੇ) ਤੱਕ ਵੀ ਰੋਕ ਲਵੇਂ ਤਾਂ ਮੈਂ ਇਨ੍ਹਾਂ ਦਾ ਸਾਰਾ ਕੰਮ ਹੀ ਤਮਾਮ ਕਰ ਦਿਆਂਗਾ। ਬਿਨਾ ਘੇਰੇ ਤੋਂ ਇਹ ਮਾਰੇ ਨਹੀਂ ਜਾ ਰਹੇ।"

*ਬਾਕੀ ਅਗਲੇ ਅੰਕ 'ਚ*

# ਗ੍ਰੰਥੀ ਸਿੰਘ, ਗੁਰਬਾਣੀ ਤੇ ਸਿੱਖੀ ਦਾ ਪਸਾਰਾ?

*ਸ਼ੰਗਾਰਾ ਸਿੰਘ ਭੁੱਲਰ*
*9814122870*
*shangarasinghbhular@gmail.com*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬੁਨਿਆਦੀ ਤੌਰ ਤੇ ਇੱਕ ਧਾਰਮਿਕ ਜਥੇਬੰਦੀ ਹੈ ਪਰ ਜਾਣਿਆ ਇਸ ਨੂੰ ਸਿੱਖਾਂ ਦੀ ਮਿੰਨੀ ਪਾਰਲੀਮੈਂਟ ਕਰਕੇ ਜਾਂਦਾ ਹੈ। ਇਸ ਦੇ ਕਈ ਇਕ ਉਦੇਸ਼ਾਂ ਤੋਂ ਬਿਨਾਂ ਇਕ ਗੁਰਬਾਣੀ ਅਤੇ ਸਿੱਖੀ ਦਾ ਦੇਸ਼ ਵਿਦੇਸ਼ ਵਿੱਚ ਪਰਚਾਰ-ਪਰਸਾਰ ਕਰਨਾ ਹੈ। ਇਸ ਸੰਸਥਾ ਦੀ ਉਮਰ ਹੋਰ ਦੋ ਵਰ੍ਹਿਆਂ ਨੂੰ ਸੌ ਸਾਲ ਦੀ ਹੋ ਜਾਵੇ ਗੀ। ਇਸ ਲਈ ਸਵਾਲ ਪੈਦਾ ਹੁੰਦਾ ਹੈ ਕਿ ਇਹ ਆਪਣੇ ਉਪਰੋਕਤ ਉਦੇਸ਼ਾਂ ਵਿੱਚ ਕਾਮਯਾਬ ਹੋਈ ਹੈ ਜਾਂ ਨਹੀਂ? ਜੇ ਨਹੀਂ ਤਾਂ ਫਿਰ ਇਸ ਦੇ ਕੀ ਕਾਰਨ ਹਨ? ਇਸ ਦਾ ਜਵਾਬ ਲੱਭਣ ਲਈ ਜ਼ਰਾ ਪਿਛੋਕੜ ਤੇ ਝਾਤ ਮਾਰਨੀ ਪਵੇਗੀ। ਪਹਿਲੀ ਗੱਲ ਤਾਂ ਇਹ ਕਿ ਦੁਨੀਆਂ ਦੇ ਕੋਨੇ ਕੋਨੇ ਵਿੱਚ ਵਸਦਾ ਹਰ ਸਿੱਖ ਤਨੋਂ ਮਨੋਂ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੁੜਿਆ ਹੋਇਆ ਹੈ ਜੋ ਸਾਨੂੰ ਚੰਗੀ ਸੇਧ ਦੇ ਕੇ ਜੀਵਨ ਜਾਂਚ ਸਿਖਾਉਂਦਾ ਹੈ। ਇਹ ਬਾਣੀ ਸਿਰਫ ਪੜ੍ਹਨ ਲਈ ਨਹੀਂ ਸਗੋਂ ਵਿਚਾਰਨ ਅਤੇ ਆਪਣੇ ਜੀਵਨ 'ਤੇ ਲਾਗੂ ਕਰਨ ਵਾਲੀ ਹੈ। ਇਸ ਕੰਮ ਵਿੱਚ ਭਲੇ ਹੀ ਹਰ ਮਨੁੱਖ ਯੋਗ ਨਹੀਂ ਸਗੋਂ ਇਹ ਗਾਡੀ ਰਾਹ ਸਾਨੂੰ ਉਨ੍ਹਾਂ ਗ੍ਰੰਥੀ ਸਿੰਘਾਂ ਨੇ ਦਿਖਾਉਂਣਾ ਹੈ ਜਿਹੜੇ ਜਿਥੇ ਕਿਤੇ ਵੀ ਗੁਰਦੁਆਰਾ ਸਾਹਿਬ ਵਿੱਚ ਗੁਰੂ ਗ੍ਰੰਥ ਸਾਹਿਬ ਸ਼ੁਸੋਭਿਤ ਹਨ, ਉਥੇ ਸੇਵਾ ਵਿੱਚ ਲੱਗੇ ਹੋਏ ਹਨ। ਇਹ ਗੁਰਦੁਆਰਾ ਸਾਹਿਬ ਪਿੰਡਾਂ ਵਿੱਚ ਵੀ ਹਨ, ਸ਼ਹਿਰਾਂ ਵਿੱਚ ਵੀ ਜਾ ਜਿਥੇ ਕਿਤੇ ਵੀ ਸਿੱਖ ਭਾਈਚਾਰਾ ਰਹਿੰਦਾ ਹੈ, ਉਥੇ ਵੀ ਗ੍ਰੰਥੀ ਸਿੰਘ ਗੁਰਬਾਣੀ ਅਤੇ ਸਿੱਖੀ ਦੇ ਪ੍ਰਚਾਰ ਪਰਸਾਰ ਦੀ ਜ਼ਿੰਮੇਵਾਰੀ ਨਿਭਾ ਰਹੇ ਹਨ। ਬਿਨਾਂ ਸ਼ੱਕ ਗ੍ਰੰਥੀ ਸਿੰਘਾਂ ਸਿਰ ਇਹ ਬੜੀ ਵੱਡੀ ਜ਼ਿੰਮੇਵਾਰੀ ਹੈ ਪਰ ਜਿਸ ਤਰ੍ਹਾਂ ਦੇ ਹਾਲਾਤ ਵਿੱਚ ਉਹ ਗੁਜ਼ਰ ਬਸਰ ਕਰਦੇ ਹਨ ਜਾਂ ਜੋ ਸੁਖ ਸੁਵਿਧਾਵਾਂ ਉਨ੍ਹਾਂ ਨੂੰ ਗੁਰਦੁਆਰਾ ਪ੍ਰਬੰਧਕਾਂ ਵਲੋਂ ਦਿੱਤੀਆਂ ਜਾਂਦੀਆਂ ਹਨ, ਉਨ੍ਹਾਂ ਮੁਤਾਬਕ ਖੁਦ ਬਖੁਦ ਸਵਾਲ ਖੜ੍ਹਾ ਹੋ ਜਾਂਦਾ ਹੈ ਕਿ ਯਕੀਨਨ ਅਜਿਹੇ ਤਰਸਯੋਗ ਹਾਲਾਤ ਵਿੱਚ ਉਨ੍ਹਾਂ ਵਲੋਂ ਗੁਰਬਾਣੀ ਅਤੇ ਸਿੱਖ ਸਿਧਾਂਤਾਂ ਦਾ ਪ੍ਰਚਾਰ ਕਰ ਸਕਣਾ ਲਗਭਗ ਨਾਮੁਮਕਿਨ ਹੈ। ਤਨਖਾਹ ਕਿਸੇ ਸੂਰਤ ਵਿੱਚ ਵੀ ਦਸ ਹਜ਼ਾਰ ਤੋਂ ਵੱਧ ਨਹੀਂ। ਰਹਿਣ ਲਈ ਇਕ ਜਾਂ ਡਵੇ ਕਮਰੇ ਦਾ ਘਰ। ਸਥਾਨਕ ਪ੍ਰਬੰਧਕ ਬਹੁਤੀ ਵਾਰ ਉਸ ਨੂੰ ਆਪਣੇ ਮੁਲਾਜ਼ਮ ਤੋਂ ਵੱਧ ਕੁਝ ਨਹੀਂ ਸਮਝਦੇ ਹਾਲਾਂਕਿ ਗੁਰੂ ਘਰ ਦੀ ਸੇਵਾ ਕਰਨ ਵਾਲਾ ਉਹ ਗ੍ਰੰਥੀ ਸਾਡੇ ਵੱਡੇ ਮਾਣ ਸਨਮਾਨ ਦਾ ਪਾਤਰ ਹੋਣਾ ਚਾਹੀਦਾ ਹੈ। ਇਕ ਨਾਕਾਰਾਤਮਕ ਪਹਿਲੂ ਇਹ ਵੀ ਹੈ ਕਿ ਗ੍ਰੰਥੀ ਸਿੰਘ ਦੀ ਨਿਯੁਕਤੀ ਵੇਲੇ ਉਸ ਦੀ ਵਿਦਿਅਕ ਯੋਗਤਾ, ਖਾਸ ਕਰਕੇ ਦੂਸਰੇ ਧਰਮਾਂ ਸੰਬੰਧੀ ਗਿਆਨ ਨੂੰ ਨਾ ਤਾਂ ਪਹਿਲ ਦਿੱਤੀ ਜਾਂਦੀ ਹੈ ਅਤੇ ਨਾ ਪਰਖਿਆ ਜਾਂਦਾ ਹੈ। ਬੱਸ ਗੁਰਦੁਆਰਾ ਸਾਹਿਬ ਲਈ ਇਕ ਗ੍ਰੰਥੀ ਸਿੰਘ ਦੀ ਜ਼ਰੂਰਤ ਹੈ ਅਤੇ ਉਹ ਰੱਖ ਲਿਆ ਜਾਂਦਾ ਹੈ। ਉਹ ਦੀ ਸਲਾਨਾ ਤਰੱਕੀ ਰੱਬ ਆਸਰੇ ਹੈ। ਹਾਂ, ਹੁਣ ਜਿਹੜੀਆਂ ਕੁਝ ਹੋਰ ਗੈਰ ਸਿੱਖੀ ਰਵਾਇਤਾਂ ਸ਼ੁਰੂ ਹੋ ਗਈਆਂ ਹਨ, ਉਸ ਨਾਲ ਉਲਟੇ ਜੀਵਨ ਦੀ ਗੱਡੀ ਰਿੜੀ ਜਾਂਦੀ ਹੈ। ਇਨ੍ਹਾਂ ਵਿਚੋਂ ਇਕ ਰਵਾਇਤ ਅਰਦਾਸ ਕਰਨ ਵਾਲੇ ਉਹਦੇ ਹੱਥਾਂ ਵਿੱਚ ਕੁਝ ਭੇਟਾ ਦੇ ਦੇਣਾ ਹੈ। ਕਈ ਵਾਰ ਵੇਖਾ ਵੇਖੀ ਕਈ ਲੋਕ ਅਰਦਾਸ ਦੌਰਾਨ ਹੀ ਭੇਟਾ ਦੇਈ ਜਾਂਦੇ ਹਨ ਜੋ ਸੱਚੀ ਮੁੱਚੀ ਰੜਕਦਾ ਹੈ। ਇਹੋ ਜਿਹੇ ਹਾਲਾਤ ਵਿੱਚ ਕੀ ਤੁਸੀਂ ਆਸ ਕਰ ਸਕਦੇ ਹੋ ਕਿ ਉਹ ਗੁਰਬਾਣੀ ਅਤੇ ਸਿੱਖੀ ਪਰਚਾਰ ਵਿੱਚ ਅਹਿਮ ਹਿੱਸਾ ਪਾ ਸਕੇਗਾ? ਜਵਾਬ ਸਪੱਸ਼ਟ ਨਾਂਹ ਵਿੱਚ ਹੈ।

ਉਰੋਕਤ ਗਾਥਾ ਇਕ ਦੀ ਨਹੀਂ ਸਗੋਂ ਕਈ ਗ੍ਰੰਥੀ ਸਿੰਘਾਂ ਦੀ ਹੈ। ਤੁਸੀਂ ਜ਼ਰਾ ਮੋਟਾ ਜਿਹਾ ਅਨੁਮਾਨ ਲਾਓ ਕਿ ਦੇਸ਼ ਵਿਦੇਸ਼ ਵਿੱਚ ਕਿੰਨੇ ਗੁਰਦੁਆਰਾ ਸਾਹਿਬ ਵਿੱਚ ਸੇਵਾ

ਕਰ ਰਹੇ ਗ੍ਰੰਥੀ ਸਿੰਘ ਹਨ ਜਿਨ੍ਹਾਂ ਦੀ ਜੀਵਨ ਪੱਖੋਂ ਇਹ ਤਰਸ ਯੋਗ ਹਾਲਾਤ ਹੈ ਅਤੇ ਇਹ ਸਾਰਾ ਕੁਝ ਸਿੱਖਾਂ ਦੀ ਮਿੰਨੀ ਪਾਰਲੀਮੈਂਟ ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕਾਂ ਦੇ ਨੱਕ ਹੇਠ ਹੋ ਰਿਹਾ ਹੈ। ਦੇਸ਼ ਵਿਦੇਸ਼ ਦੇ ਜੋ ਕੁਲ ਗ੍ਰੰਥੀ ਸਿੰਘਾਂ ਦਾ ਅੰਕੜਾ ਨਾ ਵੀ ਸਾਹਮਣੇ ਰਖੀਏ ਤਾਂ ਵੀ ਪੰਜਾਬ ਦੀ ਗੱਲ ਹੀ ਕਰ ਲੈਂਦੇ ਹਾਂ। ਦਰਬਾਰ ਸਾਹਿਬ ਜੋ ਪੰਜਾਬ ਦੀ ਧਰਤੀ ’ਤੇ ਕੇਂਦਰਿਤ ਹੈ ਅਤੇ ਸ਼੍ਰੋਮਣੀ ਕਮੇਟੀ ਦਾ ਦਫ਼ਤਰ ਵੀ ਇਥੇ ਹੈ, ਇਸ ਲਈ ਪੰਜਾਬ ਦੇ ਗ੍ਰੰਥੀ ਸਿੰਘਾਂ ਦੀ ਗੱਲ ਕਰਨੀ ਹੀ ਉਚਿੱਤ ਹੋਵੇਗੀ। ਪੰਜਾਬ ਦੇ ਲਗਪਗ ਤੇਰ੍ਹਾਂ ਹਜ਼ਾਰ ਪਿੰਡ ਹਨ ਅਤੇ ਔਸਤਨ ਹਰ ਪਿੰਡ ਵਿੱਚ ਇੱਕ ਤੋਂ ਦੋ ਗੁਰਦੁਆਰੇ ਹਨ। ਕਈਆਂ ਵਿੱਚ ਇਸ ਤੋਂ ਵੀ ਵੱਧ। ਇਸ ਤੋਂ ਬਿਨਾਂ ਲਗਪਗ ਡੇਢ ਪੌਣੇ ਦੋ ਸੌ ਛੋਟੇ ਵੱਡੇ ਨਗਰ ਅਤੇ ਸ਼ਹਿਰ ਹਨ ਅਤੇ ਇਨ੍ਹਾਂ ਥਾਵਾਂ ’ਤੇ ਗੁਰਦੁਆਰਿਆਂ ਦੀ ਗਿਣਤੀ ਦਾ ਕੋਈ ਅੰਦਾਜ਼ਾ ਹੀ ਨਹੀਂ। ਨਾ ਹੀ ਸ਼ਾਇਦ ਸ਼੍ਰੋਮਣੀ ਕਮੇਟੀ ਕੋਲ ਇਸ ਤਰ੍ਹਾਂ ਦੇ ਕੋਈ ਅੰਕੜੇ ਹੋਣ। ਵੱਡੇ ਸ਼ਹਿਰਾਂ ਵਿੱਚ ਸਕੂਲ ਭਾਵੇਂ ਥਾਂ-ਥਾਂ ਨਾ ਹੋਣ ਪਰ ਗੁਰਦੁਆਰੇ ਜ਼ਰੂਰ ਹਨ। ਚੰਡੀਗੜ੍ਹ ਜੋ ਕਦੀ ਪੰਜਾਬ ਦੀ ਰਾਜਧਾਨੀ ਸੀ ਉਥੇ ਅਤੇ ਉਹਦੇ ਨਾਲ ਸ਼ਹਿਰ ਮੋਹਾਲੀ ਦੇ ਤਕਰੀਬਨ ਹਰ ਸੈਕਟਰ ਵਿੱਚ ਗੁਰਦੁਆਰਾ ਹੈ ਅਤੇ ਜਿਥੇ ਗੁਰਦੁਆਰਾ ਹੈ ਉਥੇ ਗ੍ਰੰਥੀ ਸਿੰਘ ਦਾ ਹੋਣਾ ਲਾਜ਼ਮੀ ਹੈ। ਸਵਾਲਾਂ ਦਾ ਸਵਾਲ ਇਹ ਹੈ ਕਿ ਉਪਰੋਕਤ ਜਿੰਨੇ ਵੀ ਗੁਰਦੁਆਰਾ ਸਾਹਿਬ ਦਾ ਜ਼ਿੰਕਰ ਕੀਤਾ ਗਿਆ ਹੈ, ਉਨ੍ਹਾਂ ਵਿੱਚ ਕੰਮ ਕਰਦੇ ਗ੍ਰੰਥੀ ਸਿੰਘ ਵਿਦਿਅਕ ਯੋਗਤਾਵਾਂ ਪੱਖੋਂ ਮੁਕੰਮਲ ਹਨ ਅਤੇ ਕੀ ਇਨ੍ਹਾਂ ਨੂੰ ਤਨਖਾਹ, ਭੱਤਿਆਂ ਅਤੇ ਰਿਹਾਇਸ਼ ਦੇ ਰੂਪ ਵਿੱਚ ਏਨੀਆਂ ਕੁ ਸੁਖ ਸੁਵਿਧਾਵਾਂ ਪ੍ਰਾਪਤ ਹਨ ਕਿ ਉਹ ਨਿਸਚਿੰਤ ਹੋ ਕੇ ਗੁਰਬਾਣੀ ਅਤੇ ਸਿੱਖੀ ਦੇ ਪ੍ਰਚਾਰ ਵਿੱਚ ਜੁੱਟੇ ਰਹਿਣ। ਜੇ ਤਾਂ ਇਸ ਨਾਲ ਉਨ੍ਹਾਂ ਦੀ ਮਾਨਸਿਕ ਸੰਤੁਸ਼ਟੀ ਹੈ ਫਿਰ ਤਾਂ ਉਹ ਇਸ ਕੰਮ ਵਿੱਚ ਆਪਣਾ ਯੋਗਦਾਨ ਪਾ ਸਕਦੇ ਹਨ। ਜੇ ਅਜਿਹਾ ਨਹੀਂ ਤਾਂ ਉਹ ਵਕਤ ਨੂੰ ਧੱਕਾ ਦੇ ਕੇ ਕਿਸੇ ਹੋਰ ਕੰਮ ਦੀ ਤਲਾਸ਼ ਵਿੱਚ ਰੁੱਝੇ ਰਹਿਣਗੇ। ਵੈਸੇ ਕੀ ਇਨ੍ਹਾਂ ਦੀਆਂ ਤਨਖਾਹਾਂ ਏਨੀਆਂ ਕੁ ਹਨ ਜਿੰਨੀਆਂ ਦਰਬਾਰ ਸਾਹਿਬ ਵਿੱਚ ਹੱਥ ਵਿੱਚ ਬਰਛਾ ਫੜ ਕੇ ਡਿਊਟੀ ਦੇ ਰਹੇ ਸੇਵਾਦਾਰਾਂ ਦੀਆਂ ਹਨ? ਭਲੇ ਹੀ ਬਹੁਤ ਸਾਰੇ ਗੁਰਦੁਆਰੇ ਸ਼੍ਰੋਮਣੀ ਕਮੇਟੀ ਅਧੀਨ ਨਹੀਂ ਪਰ ਕੀ ਏਨਾ ਸੰਭਵ ਨਹੀਂ ਕਿ ਅਰਬਾਂ ਦੇ ਬਜਟ ਵਾਲੀ ਸ਼੍ਰੋਮਣੀ ਕਮੇਟੀ ਚੜ੍ਹਾਵੇ ਰਾਹੀਂ ਪ੍ਰਾਪਤ ਹੋਈ ਆਮਦਨੀ ਦਾ ਇਕ ਡੇਢ ਫੀਸਦੀ ਇਸ ਲੇਖੇ ਲਾ ਸਕਣ। ਯਕੀਨਨ ਗੁਰਬਾਣੀ ਅਤੇ ਸਿੱਖੀ ਸਿਧਾਂਤਾਂ ਦਾ ਪ੍ਰਚਾਰ ਪਰਸਾਰ ਮੁੱਢੋਂ ਸ਼ੁਰੂ ਹੋਵੇਗਾ ਅਤੇ ਇਹ ਉਸ ਦਿਸ਼ਾ ਵਲ ਜਾਂਦਾ ਇਕ ਅਹਿਮ ਰਾਹ ਹੋਵੇਗਾ ਜਿਸ ਪ੍ਰਤੀ ਅਸੀਂ ਕਈ ਵਾਰ ਨਾ ਕੇਵਲ ਝੁਰਦੇ ਹੀ ਹਾਂ ਸਗੋਂ ਕਦੀ ਕਦੀ ਉਦੋਂ ਤਲਖ ਹਾਲਾਤ ਦਾ ਸਾਹਮਣਾ ਕਰਨਾ ਪੈਂਦਾ ਹੈ ਜਦੋਂ 550 ਸਾਲਾ ਪੁਰਾਣਾ ਸਿੱਖ ਧਰਮ ਹੋਣ ਦੇ ਬਾਵਜੂਦ ਬਹੁਤੀ ਥਾਈਂ ਅਜੇ ਤਕ ਵੀ ਇਸ ਦੀ ਪਛਾਣ ਨਹੀਂ ਬਣ ਸਕੀ। ਇਨ੍ਹਾਂ ਗ੍ਰੰਥੀ ਸਿੰਘਾਂ ਦੇ ਸਿਖਲਾਈ ਕੈਂਪ ਲਾਏ ਜਾਣ ਅਤੇ ਉਨ੍ਹਾਂ ਨੂੰ ਦੂਸਰੇ ਧਰਮਾਂ ਦੀ ਜਾਣਕਾਰੀ ਦਿੱਤੀ ਜਾਵੇ। ਸਿੱਖ ਧਰਮ ਬੜਾ ਵਿਸ਼ਾਲ ਅਤੇ ਵਿਗਿਆਨਕ ਧਰਮ ਹੈ ਅਤੇ ਦੁਨੀਆਂ ਦਾ ਹਰ ਵਿਅਕਤੀ ਇਸ ਦੇ ਨਿਆਰੇ ਅਤੇ ਵਿਲੱਖਣ ਨਿਵੇਕਲੇ ਪਣ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਸਿੱਖ ਧਰਮ ਹਾਲਾਂਕਿ ਦੂਜਿਆਂ ’ਤੇ ਕਿਸੇ ਕਿਸਮ ਦਾ ਦਬਾਅ ਨਹੀਂ ਪਾਉਂਦਾ ਅਤੇ ਨਾ ਹੀ ਕਿਸੇ ਦਾ ਵਿਰੋਧ ਕਰਦਾ ਹੈ ਇਸ ਦੇ ਬਾਵਜੂਦ ਇਸ ਵਿੱਚ ਦੂਜਿਆਂ ਨੂੰ ਆਪਣੇ ਵਲ ਖਿੱਚਣ ਦੀ ਬੜੀ ਸ਼ਕਤੀ ਹੈ। ਅਫਸੋਸ ਸਾਡੇ ਰਹਿਨੁਮਾਵਾਂ ਦੇ ਉਸਾਰੂ ਯਤਨ ਦੀ ਨਹੀਂ ਕੀਤੇ।

ਅੱਜ ਕੱਲ੍ਹ ਸੋਸ਼ਲ ਮੀਡੀਆ ਦਾ ਯੁੱਗ ਹੈ ਜਿਹੜਾ ਹੌਲੀ ਹੌਲੀ ਪ੍ਰਿੰਟ ਅਤੇ ਬਿਜਲੀ ਮੀਡੀਆਂ ਨੂੰ ਵੀ ਪਛਾੜਨ ਲੱਗਾ ਹੈ। ਅਖਬਾਰਾਂ ਜਾਂ ਦੂਜਾ ਮੀਡੀਆ ਕਈ ਵਾਰੀ ਕੁਝ ਕਾਨੂੰਨੀ ਜਾਂ ਸਮਾਜਕ ਬੰਦਸ਼ਾਂ ਕਾਰਨ ਖਾਮੋਸ਼ ਰਹਿੰਦਾ ਹੈ ਪਰ ਸੋਸ਼ਲ ਮੀਡੀਆ ਤਾਂ ਜੋ ਮਨ ਆਉਂਦਾ ਹੈ ਉਸ ਨੂੰ ਦੂਜਿਆਂ ਨਾਲ ਸਾਂਝਾ ਕਰਕੇ ਹੀ ਸਾਹ ਲੈਂਦਾ ਹੈ। ਇਸੇ ਸੰਦਰਭ ਵਿੱਚ ਪਿਛਲੇ ਦਿਨੀ ਸੋਸ਼ਲ ਮੀਡੀਆਂ ’ਤੇ ਵਾਇਰਲ ਹੋਈ ਇੱਕ ਵੀਡੀਓ ਵੇਖੀ। ਇਹ ਤਾਂ ਪਤਾ ਨਹੀਂ ਲੱਗ ਸਕਿਆ ਕਿ ਇਹ ਹੈ ਕਿਥੋਂ ਦੀ ਪਰ ਅੰਦਾਜ਼ੇ ਮੁਤਾਬਕ ਇਹ ਦਿੱਲੀ ਦੀ ਲਗਦੀ ਸੀ। ਵੀਡੀਓ ਵਿੱਚ ਇਕ ਬੀਬੀ ਜੀ ਕਥਾ ਕਰ ਰਹੇ ਸਨ ਅਤੇ ਇਸ ਦਾ ਤਅਲੁਕ ਗ੍ਰੰਥੀ ਸਿੰਘਾਂ ਨਾਲ ਸੀ। ਮੋਟੇ ਤੌਰ ’ਤੇ ਬੀਬੀ ਜੀ ਦਾ ਕਹਿਣਾ ਸੀ ਕਿ ਅਸਲ ਵਿੱਚ ਇਹ ਗ੍ਰੰਥੀ ਸਿੰਘ ਹਨ ਜੋ ਸਿੱਖੀ ਦੀਆਂ ਜੜ੍ਹਾਂ ਮਜ਼ਬੂਤ ਕਰਨ ਅਤੇ ਗੁਰਬਾਣੀ ਨੂੰ ਜੀਵਨ ’ਤੇ ਲਾਗੂ ਕਰਨ ਵਿੱਚ ਬੜੀ ਮਹੱਤਤਾ ਨਿਭਾ ਸਕਦੇ ਹਨ। ਅਫਸੋਸ

ਇਹ ਹੈ ਕਿ ਨਿਗੂਣੀਆਂ ਤਨਖਾਹਾਂ ਤੇ ਕੰਮ ਕਰਦੇ ਅਤੇ ਬਦਤਰ ਰਿਹਾਇਸ਼ੀ ਹਾਲਾਤ ਵਿੱਚ ਰਹਿੰਦੇ ਇਨ੍ਹਾਂ ਲੋਕਾਂ ਨੂੰ ਬਸ ਦੋ ਵੇਲੇ ਦੀ ਰੋਟੀ ਦੇ ਜੁਗਾੜ ਵਿੱਚ ਹੀ ਪ੍ਰਬੰਧਕਾਂ ਨੇ ਜਕੜ ਕੇ ਰੱਖ ਦਿੱਤਾ ਹੈ। ਉਨ੍ਹਾਂ ਨੇ ਇਸਾਈ ਪਾਦਰੀਆਂ ਦਾ ਵੀ ਸ਼ਾਇਦ ਜ਼ਿਕਰ ਕੀਤਾ ਸੀ ਕਿ ਉਨ੍ਹਾਂ ਨੂੰ ਚੰਗੇ ਅਧਿਐਨ ਅਤੇ ਸਖਤ ਤਪੱਸਿਆ ਪਿਛੋਂ ਹੀ ਜ਼ਿੰਮੇਵਾਰੀ ਸੌਂਪੀ ਜਾਂਦੀ ਹੈ ਅਤੇ ਸਾਡੇ ਇੱਥੇ ਕੁਝ ਵੀ ਅਜੇਹਾ ਨਹੀਂ। ਇੱਥੇ ਤਾਂ ਗੁਰਮੁਖੀ ਪੜ੍ਹੇ ਲਿਖੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆਂ ਬਿਠਾ ਦਿੱਤਾ ਜਾਂਦਾ ਹੈ। ਬਿਨਾਂ ਸ਼ੱਕ ਬੀਬੀ ਜੀ ਦੇ ਕਹੇ ਸ਼ਬਦ ਗੁਰੂ ਘਰ ਦੇ ਪ੍ਰਬੰਧਕਾਂ ਦੀਆਂ ਅੱਖਾਂ ਖੋਹਲਣ ਵਾਲੇ ਸਨ। ਕਿਹਾ ਨਹੀਂ ਜਾ ਸਕਦਾ ਕਿ ਕਿਸੇ ਵੀ ਕਮੇਟੀ ਨੇ ਇਸ ਦਾ ਨੋਟਿਸ ਲਿਆ ਹੋਵੇ। ਇਕ ਗੱਲ ਪੱਕੀ ਹੈ ਅੱਜ ਜਿਵੇਂ ਸਿੱਖੀ ਸਿਧਾਂਤਾਂ, ਕਦਰਾਂ ਕੀਮਤਾਂ ਵਿੱਚ ਸਿਰੇ ਦਾ ਨਿਘਾਰ ਆ ਗਿਆ ਹੈ, ਧਰਮ ਵਿੱਚ ਸਿਆਸਤ ਦੀ ਦਖਲਅੰਦਾਜ਼ੀ ਵਧ ਰਹੀ ਹੈ, ਗੁਰੂ ਘਰਾਂ ਵਿੱਚ ਧਰਮ ਜਾਂ ਸਿੱਖੀ ਪਚਾਰ ਦੀ ਬਜਾਏ ਭ੍ਰਿਸ਼ਟਾਚਾਰ ਭਾਰੂ ਹੋ ਰਿਹਾ ਹੈ, ਸਿੱਖ ਪਛਾਣ ਬੇਪਛਾਣ ਹੋਣ ਲੱਗੀ ਹੈ ਅਤੇ ਜਿਨ੍ਹਾਂ ਗੁਰੂ ਸਾਹਿਬਾਨ ਨੇ ਸਾਨੂੰ ਗੁਰਬਾਣੀ ਅਤੇ ਸਿੱਖੀ ਦੇ ਲੜ ਲਾਇਆ ਸੀ, ਉਸ ਸਭ ਕਾਸੇ ਤੋਂ ਬੇਮੁੱਖ ਹੋ ਕੇ ਮੁੜ ਪੁਰਾਣੇ ਵਹਿਮਾਂ, ਕਰਮਾਂ ਅਤੇ ਅੰਧਵਿਸ਼ਵਾਸ਼ਾਂ ਵਿੱਚ ਫਸਣ ਲੱਗੇ ਹਾਂ। ਸੱਚ ਪੁਛੋ ਸਿੱਖੀ ਵੱਡੇ ਸੰਕਟ ਵਿੱਚ ਲੰਘ ਰਹੀ ਹੈ। ਸਿੱਖ ਧਰਮ ਵਿੱਚ ਆਸਥਾ ਰੱਖਣ ਵਾਲੇ ਤਾਂ ਇਸ 'ਤੇ ਪਹਿਰਾ ਦੇਣਾ ਚਾਹੁੰਦੇ ਹਨ ਅਤੇ ਦੇ ਵੀ ਰਹੇ ਹਨ ਪਰ ਉਨ੍ਹਾਂ ਨੂੰ ਸਹੀ ਆਗੂ ਨਹੀਂ ਲੱਭ ਰਹੇ। ਲਗਦੈ ਜਿਵੇਂ ਗੁਰੂ ਸਾਹਿਬਾਨ ਵਲੋਂ ਤਿਆਰ ਕੀਤਾ ਗਿਆ ਨਿਆਰਾ ਸਿੱਖ ਪੰਥ ਲੀਡਰ ਵਿਹੂਣਾ ਮਹਿਸੂਸ ਹੋ ਰਿਹਾ ਹੈ। ਗੁਰੂ ਘਰਾਂ ਦੀ ਸੇਵਾ ਕਰਨ ਵਾਲੇ ਅੱਜ ਇਥੋਂ ਕਮਾਈਆਂ ਕਰਨ ਲੱਗੇ ਹਨ ਅਤੇ ਫਿਰ ਕੋਰਟ ਕਚਹਿਰੀਆਂ ਦੇ ਮੂੰਹ ਵੀ ਵੇਖਣ ਲੱਗੇ ਹਨ। ਸਿੱਖ ਧਰਮ ਅਜੇਹਾ ਤਾਂ ਨਹੀਂ ਸੀ। ਇਹ ਤਾਂ ਖੰਡੇ ਦੀ ਧਾਰ ਵਿਚੋਂ ਨਿਕਲਿਆ ਸੀ ਅਤੇ ਅੱਜ ਇਸ ਨੂੰ ਸਾਂਝੇ ਪੰਥਕ ਲੀਡਰਾਂ ਨੇ ਹੀ ਘੱਟੋ ਮਿੱਟੀ ਰੋਲ ਕੇ ਰੱਖ ਦਿੱਤਾ ਹੈ। ਹੁਣ ਇਕ ਤਰ੍ਹਾਂ ਇੰਤਹਾ ਹੋ ਗਈ ਹੈ ਅਤੇ ਬੇੜਾ ਬੰਨਣ ਦੀ ਲੋੜ ਹੈ। ਪਤਾ ਨਹੀਂ ਕੋਈ ਮਾਈ ਦਾ ਲਾਲ ਕਦੋਂ ਮੈਦਾਨ ਵਿੱਚ ਨਿਤਰੇਗਾ?

—0—

# ਔਰਤਾਂ 'ਚ ਫ਼ਰਕ

*-ਬਲਵਿੰਦਰ ਸਿੰਘ ਚਾਨੀ*
*9463095624*

ਔਰਤਾਂ ਵਿੱਚ ਕੀ ਫ਼ਰਕ ਬੜ ਹੈ,
ਔਰਤਾਂ ਕਈ ਪ੍ਰਕਾਰ ਦੀਆਂ।
ਔਰਤ ਨਾਲ ਜਹਾਨ ਹੈ ਚਲਦਾ,
ਜਨਨੀਆਂ ਹਨ ਸੰਸਾਰ ਦੀਆਂ।
ਕਈ ਔਰਤਾਂ ਅਮਰ ਹੋ ਗਈਆਂ,
ਮਾਂਵਾਂ ਬਣ ਅਵਤਾਰ ਦੀਆਂ।
ਕਈ ਔਰਤਾਂ ਡਾਕਟਰ ਬਣ ਕੇ,
ਦੁਖੀਆਂ ਦੇ ਦੁੱਖ ਨਿਵਾਰਦੀਆਂ।
ਕਈ ਔਰਤਾਂ ਵੈਰੀ ਬਣ ਕੇ,
ਧੀ ਨੂੰ ਕੁੱਖ ਵਿੱਚ ਮਾਰਦੀਆਂ।
ਕਈ ਔਰਤਾਂ ਪਤੀ ਦੀ ਸੇਵਾ ਕਰਕੇ
ਧਰਮ ਸਵਾਰਦੀਆਂ।
ਕਈਆਂ ਔਰਤਾਂ ਲੀਡਰ ਬਣ ਕੇ,
ਪੈਸਿਆਂ ਨੂੰ ਹੂੰਝਾ ਮਾਰ ਦੀਆਂ।
ਕਈ ਔਰਤਾਂ ਭੀਖ ਮੰਗ ਕੇ,
ਅਪਣੀ ਭੁੱਖ ਉਤਾਰਦੀਆਂ।
ਕਈ ਔਰਤਾਂ ਕਰ ਮਜ਼ਦੂਰੀ,
ਕਪੜੇ ਰਹਿਣ ਨਿਖਾਰਦੀਆਂ।
ਬੀਬੀ ਭਾਗੋ ਵਰਗੀਆਂ 'ਚਾਨੀ',
ਜੋ ਵੈਰੀ ਨੂ ਲਲਕਾਰੀਦੀਆਂ।

## ਵੱਖ-ਵੱਖ ਧਰਮਾਂ ਵਿੱਚ ਔਰਤ ਦਾ ਦਰਜਾ

**ਹਿੰਦੂ ਧਰਮ** - ਢੋਰ, ਪਸ਼ੂ, ਸ਼ੂਦਰ ਅਰ ਨਾਰੀ। ਇਹ ਸਭ ਤਾੜਨ ਕੇ ਅਧਿਕਾਰੀ *(ਤੁਲਸੀ ਰਮਾਇਣ)*

**ਈਸਾਈ** - ਸਾਰੇ ਪਾਪਾਂ ਤੇ ਗੁਨਾਹਾਂ ਦੀ ਜੜ੍ਹ ਇਸਤਰੀ ਹੈ। ਔਰਤ ਰੱਬ ਦੀ ਹਸੀਨ ਗਲਤੀ ਹੈ। *(ਸੇਂਟ ਪਾਲ ਬਾਈਬਲ)*

**ਇਸਲਾਮ** - ਇਸਤਰੀ ਕਦੀ ਵੀ ਘਰ ਦੀ ਮੁੱਖੀ ਨਹੀਂ ਬਣ ਸਕਦੀ। ਮਸਜਦ ਵਿੱਚ ਉਪਦੇਸ਼ ਨਹੀਂ ਦੇ ਸਕਦੀ।

**ਬੁੱਧਮਤ** - ਔਰਤ ਵਿੱਚ ਰੂਹ ਨਹੀਂ ਹੁੰਦੀ। ਇਸਤਰੀ ਭਿਕਸ਼ੂ ਨਹੀਂ ਬਣ ਸਕਦੀ।

**ਜੈਨਮਤ** - ਔਰਤ ਦੀ ਮੁਕਤੀ ਨਹੀਂ ਹੋ ਸਕਦੀ। ਨਿਰਵਾਣ ਲਈ ਉਨ੍ਹੂੰ ਦੁਬਾਰਾ ਮਰਦ ਵਜੋਂ ਜਨਮ ਲੈਣਾ ਪਵੇਗਾ।

**ਸਿੱਖ ਧਰਮ** - ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥ (ਜਿੰਨੇ ਪੀਰ ਪੈਗੰਬਰ ਰਾਜੇ ਜੰਮੇ ਉਨ੍ਹੂੰ ਮੰਦਾ ਕਿਵੇਂ ਕਹਿ ਸਕਦੇ ਹੋ?)

—0—

# ਸਫਲ ਜੀਵਨ ਦੇ ਚਾਰ ਸੱਸੇ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਸਫਲ ਜੀਵਨ ਦਾ ਪਹਿਲਾ ਸੱਸਾ ਹੈ ਚੰਗੀ ਸਿਹਤ ਦਾ ਹੋਣਾ । ਮਨੁੱਖ ਦੀ ਸਿਹਤ ਦੀ ਨੀਂਹ ਮਾਪੇ ਰੱਖਦੇ ਹਨ । ਬੱਚੇ ਪੈਦਾ ਕਰਨੇ ਹੋਰ ਗੱਲ ਹੈ ਬੱਚੇ ਹੋ ਜਾਣੇ ਹੋਰ ਗੱਲ ਹੈ । ਮਨੁੱਖਾਂ ਤੋਂ ਬਗੈਰ ਬਾਕੀ ਜੀਅ ਜੰਤ ਪੈਦਾ ਹੁੰਦੇ ਹਨ ਉਹਨਾਂ ਦੇ ਸਿਹਤਮੰਦ ਹੋਣ ਦਾ ਰਾਜ਼ ਉਹਨਾਂ ਦਾ ਖਾਨ-ਪਾਨ ਤੇ ਰਹਿਣ-ਸਹਿਣ ਕੁਦਰਤੀ ਹਾਲਤ ਵਿੱਚ ਹੁੰਦਾ ਹੈ ।ਇਸ ਲਈ ਸਾਰੇ ਕੀੜੇ-ਮਕੌੜੇ ਪਸ਼ੂ ਪੰਛੀ ਸਿਹਤਮੰਦ ਹੁੰਦੇ ਹਨ । ਮਨੁੱਖਾਂ ਦਾ ਜਨਮ ਪਾਲਣ ਪੋਸ਼ਣ ਰਹਿਣ-ਸਹਿਣ ਗੈਰ ਕੁਦਰਤੀ ਹੋਣ ਕਰਕੇ ਮਨੁੱਖਾਂ ਵਿੱਚ ਬੇਸ਼ੁਮਾਰ ਬਿਮਾਰੀਆਂ ਅਤੇ ਦੁੱਖ ਤਕਲੀਫ਼ਾਂ ਹੁੰਦੀਆਂ । ਇਸ ਲਈ ਸੋਚ ਵੀਚਾਰ ਕੇ ਬੱਚੇ ਪੈਦਾ ਕਰਨ ਨਾਲ ਹੀ ਨਿਯੋਜਤ ਪਰਿਵਾਰ ਹੋ ਸਕਦਾ ਹੈ । ਮਨੁੱਖਾਂ ਵਿੱਚ ਬਿਬੇਕ ਦਾ ਹੋਣਾ ਜਰੂਰੀ ਹੈ ਯਾਨੀ ਕਿ ਠੀਕ ਗਲਤ ਦੀ ਪਹਿਚਾਣ ਜਰੂਰੀ ਹੈ । ਠੀਕ ਨੂੰ ਕਰਦੇ ਜਾਣਾ ਅਤੇ ਗਲਤ ਨੂੰ ਛੱਡਣ ਲਗਿਆਂ ਢਿੱਲ ਨਹੀਂ ਹੀ ਬਿਬੇਕ ਹੈ । ਭਗਤ ਰਵਿਦਾਸ ਜੀ ਨੇ ਫੁਰਮਾਇਆ ਹੈ :-

**ਦੁਲਭ ਜਨਮ ਪੁੰਨ ਫਲ ਪਾਇਆ ਬਿਰਥਾ ਜਾਤ ਅਬਿਬੇਕੈ ॥658 ॥**

ਗੁਰੂ ਅਰਜਨ ਸਾਹਿਬ ਜੀ ਨੇ ਫੁਰਮਾਇਆ ਕਿ ਮਨੁੱਖ ਇਸ ਧਰਤੀ ਦਾ ਸਿਰਮੌਰ ਪ੍ਰਾਣੀ ਹੈ । ਬਾਕੀ ਸਭ ਮਨੁੱਖਾਂ ਦੀ ਸੇਵਾ ਲਈ ਹੀ ਪੈਦਾ ਕੀਤੇ ਹਨ ।

**ਅਵਰੁ ਜੋਨਿ ਤੇਰੀ ਪਨਿਹਾਰੀ ਇਸ ਧਰਤੀ ਮਹਿ ਤੇਰੀ ਸਿਕਦਾਰੀ ॥ 374 ॥**

ਇਸ ਲਈ ਜੇ ਰੱਬ ਨੇ ਮਨੁੱਖ ਨੂੰ ਸਿਰਮੌਰ ਪ੍ਰਾਣੀ ਸਾਜਿਆ ਹੈ ਤਾਂ ਇਹਨੂੰ ਸਿਰਮੌਰ ਹੀ ਰਹਿਣਾ ਚਾਹੀਦਾ ਹੈ। ਸਿਰਮੌਰਤਾ ਹਾਸਿਲ ਕਰਨ ਦੇ ਤਰੀਕੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੜੇ ਵਿਸਥਾਰ ਪੂਰਵਕ ਲਿਖੇ ਪਏ ਹਨ । ਸਿਹਤਮੰਦ ਜੀਵਨ ਬਣਾਉਣ ਲਈ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਤਰਾਂ ਲਿਖਿਆ ਹੋਇਆ ਹੈ :-

**ਕਰ ਇਸ਼ਨਾਨ ਸਿਮਰ ਪ੍ਰਭ ਅਪਨਾ ਮਨ ਤਨ ਭਏ ਅਰੋਗਾ ॥**

ਤਨ ਤੇ ਮਨ ਦਾ ਸਿਹਤਮੰਦ ਹੋਣਾਂ ਜਰੂਰੀ ਹੈ । ਆਪਣੇ ਪ੍ਰਭੂ ਨਾਲ ਜੁੜਨ ਲਈ । ਪ੍ਰਭੂ ਮੰਦਰ ਵਿੱਚ ਹੈ । ਮਨੁੱਖੀ ਸਰੀਰ ਪ੍ਰਭੂ ਦਾ ਘਰ ਹੈ । ਮਨ ਦਰ ਜਾਂ ਮੰਦਰ ਹੀ ਪ੍ਰਭੂ ਦਰ ਹੈ । ਇਸ ਲਈ ਗੁਰੂ ਜੀ ਨੇ ਫੁਰਮਾਇਆ ਹੈ :-

**ਹਰਿਮੰਦਿਰ ਏਹੁ ਸਰੀਰ ਹੈ ਗਿਆਨਿ ਰਤਨ ਪਰਗਟੁ ਹੋਇ ॥ 1346 ॥** ਅਗੇ ਹੋਰ ਕਿਹਾ :-

**ਹਰਿ ਮੰਦਿਰ ਮਹਿ ਨਾਮ ਨਿਧਾਨ ਹੈ ਨਾ ਬੂਝਹਿ ਮੁਗਧ ਗਵਾਰ ॥ 1346 ॥**

ਆਪਣੇ ਮਨ ਨੂੰ ਸਮਝਣਾ ਹੀ ਪ੍ਰਭੂ ਨਾਮ ਦੇ ਖ਼ਜਾਨੇ ਦੀ ਪ੍ਰਾਪਤੀ ਹੈ ਜੋ ਕਿ ਕਮਲ਼ੇ ਮਨੁੱਖ ਦੀ ਸਮਝ ਵਿੱਚ ਨਹੀ ਆ ਰਿਹਾ । ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ ਹੈ :-

**ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥ 229 ॥**

ਸੌ ਹੱਥ ਰੱਸਾ ਸਿਰੇ ਤੇ ਗੰਢ ਯਾਨੀ ਮੁੱਕਦੀ ਗੱਲ ਇਹ ਹੈ ਕਿ ਤਨ ਤੇ ਮਨ ਦਾ ਸਿਹਤਮੰਦ ਹੋਣਾਂ ਜਰੂਰੀ ਹੈ । ਇਹ ਮਨੁੱਖਾਂ ਦੇ ਅਧੀਨ ਹੈ ਮਨੁੱਖ ਕਰ ਸਕਦਾ ਹੈ ।

ਆਮ ਤੌਰ ਤੇ ਬਾਹਰੋਂ ਸਿਹਤਮੰਦ ਹੋਣ ਦਾ ਫੌਜੀ ਮਿਆਰ ਇਹ ਹੈ । ਜਿਵੇਂ ਕਿ ਠੀਕ ਕੱਦ 5'7 , ਛਾਤੀ 32 -34 , 8' ਫੁੱਟਾ ਖੱਡਾ ਛਾਲ਼ ਮਾਰ ਕੇ ਪਾਰ ਕਰ ਸਕੇ ਅਤੇ ਬਗੈਰ ਸਾਹ ਚੜੇ 2 ਮੀਲ ਦੌੜ ਸਕੇ । ਵੱਧ ਹੋਵੇ ਤਾਂ ਏਸੇ ਅਨੁਪਾਤ ਵਿੱਚ ਹੋਵੇ । ਮਨ ਨੂੰ ਫੌਜ ਵਾਲੇ ਆਪਣੇ

ਹਿਸਾਬ ਨਾਲ਼ ਘੜ ਲੈਂਦੇ ਹਨ । ਸਿਹਤਮੰਦ ਹੋਣ ਤੋਂ ਬਾਅਦ ਦੂਜਾ ਸੱਸਾ ਹੈ ਸਿਖਿਆ । ਜੇ ਚੰਗੀ ਸਿਹਤ ਹੈ ਅਤੇ ਸਿੱਖਿਆ ਨਹੀ ਹੈ ਤਾਂ ਮਨੁੱਖ ਆਪਣੀ ਚੰਗੀ ਸਿਹਤ ਦਾ ਲਾਭ ਨਹੀ ਲੈ ਸਕਦਾ । ਅੱਜ ਕਲ੍ਹ ਜੋ ਸਿੱਖਿਆ ਚਲ ਰਹੀ ਬੜੀ ਗੁੰਝਲਦਾਰ ਹੈ ਇਹਨੂੰ ਸਮਝਣਾ ਔਖਾ ਹੋਇਆ ਪਿਆ ਹੈ। ਜਿਆਦਾਤਰ ਸਿੱਖਿਆਵਾਂ ਧਨ ਕਮਾਉਣ ਵਾਸਤੇ ਹੀ ਲਗਦੀਆਂ ਹਨ । ਦੂਜੇ ਦੀ ਜੇਬ ਵਿੱਚੋਂ ਸਭਿਅਕ ਤਰੀਕੇ !? ਨਾਲ ਮਾਇਆ ਕੱਢਣੀ ਹੀ ਅਜੋਕੀ ਸਿਖਿਆ ਲਗਦੀ ਹੈ । ਮਨੁੱਖਾਂ ਵਿੱਚ ਮਨੁੱਖਤਾ ਦਾ ਆਉਣਾ ਤਾਂ ਦਸਦੇ ਹੀ ਨਹੀਂ । ਬਸ ! ਧਨ ਪ੍ਰਾਪਤ ਕਰੋ ਆਪਣੀਆਂ ਇਛਾਵਾਂ ਦੀ ਪੂਰਤੀ ਕਰੋ । ਇੱਛਾਵਾਂ ਦਾ ਕੋਈ ਅੰਤ ਨਹੀਂ ਇਹ ਧਨ ਆਉਣ ਨਾਲ ਵਧਦੀਆਂ ਹੀ ਜਾਂਦੀਆਂ ਹਨ । ਬਸ ! ਧਨ ਪ੍ਰਾਪਤੀ ਲਈ ਭਗਦੜ ਮਚਾਈ ਫਿਰਦਾ ਹੈ । ਬੰਦਾ ਜਾਂ ਮਨੁੱਖ ਬਣਨ ਲਈ ਸੋਚਣ ਦੀ ਤਾਂ ਇਹਨੂੰ ਵੇਹਲ ਹੀ ਨਹੀ ਹੈ । ਸੁਣਨ ਨੂੰ ਮਿਲਦਾ ਹੈ ਜਦੋਂ ਕੋਈ ਕਿਸੇ ਨੂੰ ਕਹਿੰਦਾ ਹੈ ਤੂੰ ਬੰਦਾ ਬਣਜਾ! ਬੰਦਾ ਕਦੇ ਇਹ ਸੁਣਨ ਨੂੰ ਨਹੀਂ ਮਿਲਿਆ ਕਿਸੇ ਨੇ ਕਿਸੇ ਕੁੱਤੇ ਨੂੰ ਕਿਹਾ ਹੋਵੇ ਕੁੱਤਿਆਂ ਤੂੰ ਕੁੱਤਾ ਬਣਜਾ !? ਇਸ ਦਾ ਮਤਲਬ ਹੁੰਦਾ ਹੈ ਕਿ ਮਨੁੱਖ ਅਜੇ ਮਨੁੱਖ ਨਹੀਂ ਬਣਿਆ । ਮਨੁੱਖਾਂ ਨੇ ਮਨੁੱਖ ਬਣਨ ਤੋਂ ਬਾਅਦ ਪ੍ਰਭੂ ਦੀ ਤਰਾਂ ਦਾਤਾਂ ਦੇਣ ਵਾਲਾ ਦੇਵਤਾ ਬਣਨਾ ਹੈ ਬਣਨਾ ਹੈ । ਇਹ ਬਣਾਉਣ ਦੀ ਸਮਰੱਥਾ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੈ । ਗੁਰੂ ਗ੍ਰੰਥ ਸਾਹਿਬ ਜੀ ਦਾ ਫੁਰਮਾਨ ਹੈ :-

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ<br>
ਜਿਨ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥

ਰਾਜਨੀਤਕ ਲੋਕ ਨੌਜਵਾਨਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਨੇੜੇ ਨਹੀਂ ਜਾਣ ਦੇਂਦੇ । ਇਸ ਦਾ ਸਬੂਤ ਹੈ ਪੰਜਾਬ ਦੇ ਇੱਕ ਵੱਡੇ ਸਰਕਾਰੀ ਮੈਡੀਕਲ ਕਾਲਜ ਦੀ ਇਉ ਹੈ । ਇੱਕ ਡਾਕਟਰ ਬਣਨ ਵਾਲੇ ਨੇ ਦੱਸਿਆ ਅੰਕਲ ! ਸਾਡੇ ਕਾਲਜ ਦਾ ਮੋਟੋ ਹੈ :-

ਰੋਗ ਦਾਰੂ ਦੋਵੇਂ ਜਾਣੇ ਤਾਂ ਵੈਦ ਸੁਜਾਣ ॥ ਸੁਣ ਕੇ ਬਹੁਤ ਖੁਸ਼ੀ ਹੋਈ । ਪੁੱਛ ਲਿਆ ।

ਇਹਦਾ ਮਤ਼ਲਬ ਕੀ ਹੈ !? ਉਹ ਆਲ਼ਾ ਦੁਆਲ਼ੇ ਝਾਕਣ ਲੱਗ ਪਿਆ । ਹੋਰ ਨੂੰ ਪੱਛਿਆ ਉਹਦੀ ਹਾਲਤ ਉਹੀ । ਸਮਝਾਇਆ ਨੌਜਵਾਨੋ ! ਇਹ ਗੁਰੂ ਨਾਨਕ ਸਾਹਿਬ ਜੀ ਦਾ ਫੁਰਮਾਨ ਹੈ ਕਿ ਉਹ ਸਿਆਣਾ ਡਾਕਟਰ ਹੁੰਦਾ ਹੈ ਜਿਹੜਾ ਰੋਗ ਨੂੰ ਭੀ ਸਮਝੇ ਤੇ ਉਹ ਰੋਗ ਦੂਰ ਕਰਨ ਦੀ ਦਵਾਈ ਭੀ ਜਾਣਦਾ ਹੋਵੇ ।

ਪੰਜਾਬ ਲੁਧਿਆਣੇ ਵਿੱਚ ਇੱਕ ਵੈਟਨਰੀ ਯੂਨੀਵਰਸਿਟੀ ਹੈ । ਜਿਸਦਾ ਨਾਮ ਕਰਨ ਗੁਰੂ ਜੀ ਦੇ ਨਾਮ ਤੇ ਬੜੀ ਜੱਦੋਜਹਿਦ ਨਾਲ ਕੀਤਾ ਗਿਆ । ਅਫਸੋਸ ! ਕਿ ਇਸ ਬਾਰੇ ਬਹੁਤ ਘੱਟ ਲੋਕਾਂ ਨੂੰ ਪਤਾ ਹੈ । ਵਿਦਿਆਰਥੀ ਭੀ ਇਸ ਯੂਨੀਵਰਸਿਟੀ ਨੂੰ ਗੜਵਾਸੂ ! ਗੜਵਾਸੂ !! ਹੀ ਕਹੀ ਜਾਂਦੇ ਹਨ । ਪੂਰਾ ਨਾਮ ਹੈ ਗੁਰੂ ਅੰਗਦ ਦੇਵ ਵੈਟਨਰੀ ਐਂਡ ਐਨੀਮਲ ਸਾਇੰਸ ਯੂਨੀਵਰਸਿਟੀ ਹੈ । ਇੱਕ ਵਿਦਿਆਰਥੀ ਤੋਂ ਇਸ ਬਾਰੇ ਪੁੱਛਿਆ । ਉਹ ਕਹਿੰਦਾ ਮਸੀਆਂ ਮੁਸੀਆਂ ਦੇ ਕੋਰਸ ਹੁੰਦੇ ਹਨ । ਇੱਕ ਕਹਿੰਦਾ ਕੁੱਤਿਆਂ ਨੂੰ ਟੀਕੇ ਲਾਉਣਾ ਸਿਖਾਉਂਦੇ ਹਨ । ਸ਼੍ਰੀ ਆਨੰਦਪੁਰ ਸਾਹਿਬ ਪਹਾੜੀਆਂ ਦੇ ਹੇਠਾਂ ਇੱਕ ਬਹੁਤ ਵਧੀਆ ਸਕੂਲ ਹੈ ਜਿਸਦਾ ਨਾਮ ਹੈ ਸ਼੍ਰੀ ਦਸ਼ਮੇਸ਼ ਅਕੈਡਮੀ । ਇੱਥੇ ਭੀ ਦਸ਼ਮੇਸ਼ ਬਾਰੇ ਘੱਟ ਹੀ ਜਾਣਦੇ ਹਨ । ਸਾਰਾ ਚੰਡੀਗੜ੍ਹ ਪੰਜਾਬੀਆਂ ਦੇ ਖੂਨ ਪਸੀਨੇ ਨਾਲ ਉਸਾਰਿਆ ਹੈ । ਬਿਨਾ ਸ਼ਕ ਇਸ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਸਭ ਤੋਂ ਵਧੀਆ ਹਨ ਜਿਵੇਂ ਕਿ ਕਾਲਜ ਆਫ ਆਰਕੀਟੈਕਟ ਚੰਡੀਗੜ੍ਹ, ਪੰਜਾਬ ਇੰਜੀਨੀਅਰ ਕਾਲਜ, ਪੰਜਾਬ ਮੈਡੀਕਲ ਕਾਲਜ, ਪੀ ਜੀ ਆਈ ਅਤੇ ਪੰਜਾਬ ਯੂਨੀਵਰਸਿਟੀ ਆਦਿ ਪਰ ਇਹਨਾਂ ਦਾ ਲਾਭ ਪੰਜਾਬ ਦੇ ਨੌਜਵਾਨ ਨਹੀਂ ਲੈ ਸਕਦੇ । ਇਹ ਸਭ ਰਾਜਨੀਤਕ ਸ਼ਾਤਰਾਂ ਦਾ ਰਚਿਆ ਸੜਯੰਤਰ ਹੈ । ਬ੍ਰਾਹਮਣ ਵਾਦੀ ਲੋਕ ਭਾਰਤ ਦੇ ਲੋਕਾਂ ਨੂੰ ਸਿੱਖਿਅਤ ਕਰਨਾ ਹੀ ਨਹੀਂ ਚਾਹੁੰਦੇ । ਉਹਨਾਂ ਦੇ ਧਾਰਮਿਕ ਗ੍ਰੰਥ ਮੰਨੂੰ ਸਿੰਮਰਤੀ ਵਿੱਚ ਵਿਦਿਆ ਦਾ ਅਧਿਕਾਰ ਕੇਵਲ ਤੇ ਕੇਵਲ ਬ੍ਰਾਹਮਣ ਨੂੰ ਹੈ । ਖੱਤਰੀ ਨੇ ਬ੍ਰਾਹਮਣ ਦੇ ਇਸ਼ਾਰੇ ਤਾ ਰਾਜ ਕਰਨਾ ਹੈ । ਵੈਸ ਦਾ ਕੰਮ ਹੈ ਬ੍ਰਾਹਮਣ ਲਈ ਧਨ ਇਕੱਠਾ ਕਰ ਕੇ ਰੱਖਣਾ । ਭਾਰਤੀ ਖ਼ਜਾਨੇ

ਵਿੱਚ ਨਹੀਂ ਬਲਕਿ ਬ੍ਰਾਹਮਣ ਵਾਦੀਆਂ ਦੇ ਬਣਾਏ ਮੰਦਰਾਂ ਵਿੱਚ ਹੋਵੇ !! ਬਾਕੀ ਘੱਟ ਗਿਣਤੀਆਂ ਕਿਰਤੀ ਕਿਸਾਨ ਦਲਿਤ ਆਦਿ ਸੇਵਾਦਾਰ ਹਨ ਉਹਨਾਂ ਤੇ ਰਾਜ ਕਰਨਾ ਹੈ ਇਹ ਰਾਜ ਤਾਂ ਹੀ ਹੋ ਸਕਦਾ ਹੈ ਜੇ ਇਹਨਾਂ ਕੋਲ ਧਨ ਨਾ ਜਾਣ ਦਿੱਤਾ ਜਾਵੇ ਵਿਦਿਆ ਦੇ ਨੇੜੇ ਨਾ ਲਗਣ ਦਿੱਤਾ ਜਾਵੇ । ਇਹਨਾਂ ਨੂੰ ਖ਼ਤਰਾ ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦੇ ਫਲਸਫੇ ਤੋਂ ਹੈ ਇਸ ਲਈ ਇਹਨਾਂ ਨੇ ਆਪਣੀ ਸਾਰੀ ਸ਼ਕਤੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਨੂੰ ਖਤਮ ਕਰਨ ਲਈ ਹੀ ਲਗਾਈ ਹੈ । ਅਜਾਦੀ ਤੋਂ ਫੌਰਨ ਬਾਅਦ ਇਹਨਾਂ ਪੜੇ ਲਿਖੇ ਸਿੱਖ ਦਿਖਣ ਵਾਲਿਆਂ ਨੂੰ ਬਗਲ਼ਿਆ ਤੇ ਉਹਨਾਂ ਨੂੰ ਕਮਿਊਨਿਸਟ ਬਣਾ ਕੇ ਸਿੱਖ ਸੰਸਥਾਵਾਂ ਵਿੱਚ ਘੁਸੇੜ ਕੇ ਗੁਰਮਤਿ ਦੇ ਵਿਰੋਧੀ ਬਣਾ ਦਿੱਤਾ । ਅੰਮ੍ਰਿਤਾ ਪ੍ਰੀਤਮ ਇੱਕ ਪੰਜਾਬੀ ਦੀ ਸਾਹਿਤਕਾਰ ਸੀ । ਪਿਤਾ ਸਰਦਾਰ ਕਰਤਾਰ ਸਿੰਘ ਹਿਤਕਾਰੀ ਪੰਚ ਖ਼ਾਲਸਾ ਭਸੌੜ ਸਿੱਖ ਵਿਦਿਆਰਥੀਆਂ ਨੂੰ ਪੜ੍ਹਾਉਂਦੇ ਸਨ । ਸਿੱਖ ਧਰਮ ਵਿੱਚ ਚਾਰ ਬੱਜਰ ਕੁਰਹਿਤਾਂ ਚੋਂ ਕੋਈ ਇੱਕ ਭੀ ਕੁਰਹਿਤ ਕਰਨ ਵਾਲਾ ਸਿੱਖ ਧਰਮ ਚੋਂ ਬਾਹਰ ਹੋ ਜਾਂਦਾ ਹੈ । ਅਫਸੋਸ ਦੀ ਗੱਲ ਇਹ ਹੈ ਕਿ ਅੰਮ੍ਰਿਤਾ ਪ੍ਰੀਤਮ ਤੋਂ ਚਾਰੇ ਬੱਜਰ ਕੁਰਹਿਤਾਂ ਕਰਵਾਈਆਂ ਗਈਆਂ । ਤਾਂ ਜਾਕੇ ਸ਼੍ਰੀ ਮਤੀ ਇੰਦਰਾ ਗਾਂਧੀ ਨੇ ਇਹਨੂੰ ਆਪਣੀ ਸਹੇਲੀ ਬਣਾਇਆ । ਪੰਜਾਬ ਦੀਆਂ ਬੀਬੀਆਂ ਮਾਵਾਂ ਭੈਣਾਂ ਧੀਆਂ ਵਿੱਚ ਸਿਗਰਟਨੋਸ਼ੀ ਦੀ ਬੀਮਾਰੀ ਅੱਜ ਤੱਕ ਭੀ ਨਹੀ ਆਈ ਪਰ ਇਹ ਪੰਜਾਬੀ ਭਾਸ਼ਾ ਦੀ ਮਹਾਨ ਸਾਹਿਤਕਾਰ!?

ਉਦੋਂ ਚੇਨ ਸਮੋਕਰ ਸੀ । ਅੱਜਕਲ੍ਹ ਦੀ ਇੱਕ ਉਦਾਹਰਨ ਇਸ ਪ੍ਰਕਾਰ ਹੈ ' ਇੱਕ ਉੱਘੇ ਸਰਕਾਰੀ ਮੈਡੀਕਲ ਕਾਲਜ ਦੇ ਹੋਸਟਲ ਵਿੱਚ ਡਾਕਟਰ ਬਣਨ ਵਾਲੇ ਵਿਦਿਆਰਥੀ ਸ਼ਰਾਬ ਪੀ ਰਹੇ ਸਨ । ਕਿਸੇ ਜਾਗਦੀ ਜ਼ਮੀਰ ਵਾਲੇ ਨੇ ਇਹ ਗੱਲ ਹੋਸਟਲ ਵਾਰਡਨ ਨੂੰ ਦੱਸ ਦਿੱਤੀ । ਹੋਸਟਲ ਵਾਰਡਨ ਆਇਆ । ਝਿੜਕ ਕੇ ਦਬਕਾ ਭੀ ਮਾਰਿਆ । ਵਿਦਿਆਰਥੀਆਂ ਨੇ ਸ਼ਰਾਬ ਵਾਲੀ ਮਹਿਫਲ ਚੱਕ ਲਈ । ਵਾਰਡਨ ਚਲਾ ਗਿਆ । ਥੋੜੀ ਦੇਰ ਬਾਅਦ ਉਹਨਾਂ ਮਹਿਫਲ ਫੇਰ ਜਮਾ ਲਈ । ਜਾਣ ਵਾਲਾ ਫਿਰ ਵਾਰਡਨ ਦੇ ਕਮਰੇ ਵਿੱਚ ਗਿਆ । ਉੱਥੇ ਉਹ ਇਹ ਦੇਖ ਕੇ ਹੈਰਾਨ ਹੁੰਦਾ ਹੈ ਕਿ ਵਾਰਡਨ ਭੀ ਕਿਸੇ ਨੂੰ ਨਾਲ ਲੈਕੇ ਸ਼ਰਾਬ ਦੀ ਮਹਿਫਲ ਜਮਾਈ ਬਿਠਾ ਹੈ । ਰੌਲ਼ਾ ਤਾ ਉਪਰ ਤੋਂ ਹੇਠਾਂ ਤੱਕ ਸਾਰੇ ਪਾਈ ਜਾਂਦੇ ਹਨ ਪੰਜਾਬ ਦੀ ਨੌਜੁਆਨੀ ਨਸ਼ਿਆਂ ਨਾਲ ਤਬਾਹ ਹੋ ਗਈ ਹੈ । ਨਸ਼ੇ ਬੰਦ ਕਰੋ ਮੁੱਖ ਮੰਤਰੀ ਤੱਕ ਗੁਟਕਾ ਚੱਕ ਚੱਕ ਸੌਹਾਂ ਖਾਈ ਜਾਂਦੇ ਹਨ ਕਿ ਉਹ ਨਸ਼ੇ ਬੰਦ ਕਰਾਉਣਗੇ ਪਰ ਉਹਨਾਂ ਦੇ ਸ਼ਹਿਰ ਦੇ ਹੋਸਟਲ ਦੀ ਹੀ ਉਪਰੋਕਤ ਉਦਾਹਰਣ ਹੈ । ਜਦ ਉੱਚੀਆਂ ਵਿਦਿਅਕ ਸੰਸਥਾਵਾਂ ਦਾ ਇਹ ਹਾਲ ਹੈ ਫਿਰ ਆਮ ਲੋਕਾਂ ਦਾ ਤਾਂ ਰੱਬ ਹੀ ਰਾਖਾ !? ਸਿਖਿਆ ਦਾ ਮਤਲਬ ਹੁੰਦਾ ਹੈ ਕਿ ਮਨੁੱਖਾਂ ਦੀ ਮਨੁੱਖਤਾ ਨੂੰ ਲਟ ਲਟ ਬਾਲ਼ਿਆ ਜਾਏ । ਇਹ ਸਮਰੱਥਾ ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੈ । ਵਿਦਿਆਰਥੀਆਂ ਨੂੰ ਸੰਪਰਦਾਇਕਤਾ ਦਾ ਸ਼ੜਯੰਤਰ ਰਚ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਨੇੜੇ ਨਹੀਂ ਲਗਣ ਦੇਣਾ । ਦਿਖਾਵੇ ਵਾਸਤੇ ਸਕੂਲਾਂ ਦੀਆਂ ਕੰਧਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀਆਂ ਤੁਕਾਂ ਲਿਖਵਾ ਦੇਣੀਆਂ । ਗੁਰੂ ਗ੍ਰੰਥ ਸਾਹਿਬ ਜੀ ਸਾਰੀਆਂ ਵਿਦਿਆਵਾਂ ਦਾ ਨਿਚੋੜ ਹੈ ।

ਸਫਲਤਾ ਦਾ ਤੀਜਾ ਸੱਸਾ ਹੈ ਸੱਤਸੰਗਤ :- ਜੇ ਮਨੁੱਖ ਦੀ ਸਿਹਤ ਵਧੀਆ ਹੋਵੇ । ਉੱਚ ਕੋਟੀ ਦੀ ਵਿਦਿਆ ਭੀ ਹੋਵੇ ਤੇ ਸੰਗਤ ਭੈੜੀ ਮਿਲ ਜਾਵੇ ਤਾਂ ਸਾਰਾ ਕੀਤਾ ਕਰਾਇਆ ਖੇਹ ਹੋ ਜਾਂਦਾ ਹੈ । ਭੈੜੀ ਸੰਗਤ ਨਾਲ ਸਿਹਤ ਅਤੇ ਸਿਖਿਆ ਦਾ ਉਲਟਾ ਅਸਰ ਹੁੰਦਾ ਹੈ । ਮਨੁੱਖ ਧਨ ਕਮਾਉਣ ਵਾਸਤੇ ਕਾਲ਼ੇ ਇਲਮ ਚ ਪੈ ਜਾਂਦੇ ਹਨ । ਲੋਕਾਂ ਨੂੰ ਕੁਰਾਹੇ ਪਾ ਕੇ ਪਾਖੰਡਾਂ ਵਿੱਚ ਉਲ਼ਝਾ ਕੇ ਆਪ ਦੇਸ਼ ਦੀ ਅਹੀ ਤਹੀ ਫੇਰਦੇ ਹਨ । ਸਤਿਆਨਾਸ਼ ਕਰਦੇ ਹਨ । ਜਿਵੇਂ ਅੱਜ ਕੱਲ੍ਹ ਹੋ ਰਿਹਾ ਹੈ । ਚੋਰ ਉਚੱਕਾ ਚੌਧਰੀ ਗੁੰਡੀ ਰਨ ਪ੍ਰਧਾਨ ਵਾਲੀ ਗੱਲ ਪ੍ਰਤੱਖ ਹੋਈ ਪਈ ਹੈ । ਇੱਕ ਨੂੰ ਕੀ ਰੋਨੀ ਏਂ ਇੱਥੇ ਊਤ ਗਿਆ ਈ ਆਵਾ ਵਾਲੀ ਗੱਲ ਸਾਰਿਆਂ ਦੇ ਸਾਹਮਣੇ ਹੈ । 18 ਸਾਲ ਪੰਜਾਬ ਹਰਿਆਣਾ ਦੇ ਮੰਤਰੀ ਅਫਸਰ ਇੱਕ ਗੁੰਡੇ ਦੇ ਪੈਰਾਂ ਹੇਠ ਬੈਠ ਕੇ ਰਾਜ

ਕਰਦੇ ਰਹੇ । ਉਹ ਕਾਲ਼ਾ ਇਲਮ ਕਰਕੇ ਆਪਣੀਆਂ ਅਯਾਸੀਆਂ ਕਰਦਾ ਰਿਹਾ । ਸਤਿਸੰਗਤ ਦੀ ਗੱਲ ਗੁਰੂ ਗ੍ਰੰਥ ਸਾਹਿਬ ਜੀ ਕਰਦਾ ਹੈ । ਸਤਿਸੰਗਤ ਰੱਬ ਦਾ ਰੂਪ ਹੁੰਦੀ ਹੈ । ਇਥੋਂ ਤੱਕ ਭੀ ਕਿਹਾ ਗਿਆ ਹੈ ਕਿ ਬਾਬਾ ਰਵਿਦਾਸ ਜੀ ਤੇ ਗੁਰੂ ਨਾਨਕ ਸਾਹਿਬ ਜੀ ਦਾ ਗੁਰੂ ਭੀ ਸਤਿਸੰਗਤ ਹੀ ਸੀ । ਪਰ ਹਰੇਕ ਇਕੱਠ ਸਤਿਸੰਗਤ ਭੀ ਨਹੀ ਹੁੰਦੀ । ਸਤਿਸੰਗਤ ਉਹ ਇਕੱਠ ਹੁੰਦਾ ਹੈ ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਅਨੁਸਾਰ ਲੋਕਾਂ ਦੀਆਂ ਸੰਸਾਰ ਦੀਆਂ ਸਮੱਸਿਆਵਾਂ ਦੇ ਹੱਲ ਲਈ ਨੀਤੀਆਂ ਘੜੀਆਂ ਜਾਣ । ਇੱਥੇ ਤਾਂ ਪੰਜਾਬ ਵਿਧਾਨ ਸਭਾ ਵਿੱਚ ਪੰਜਾਬ ਦਾ ਇਕ ਕੈਬਨਿਟ ਮੰਤਰੀ ਇਸ ਤਰਾਂ ਦੁਨੀਆਂ ਦੇ ਸਾਹਮਣੇ ਇਲਜਾਮ ਲਗਾ ਰਿਹਾ ਤੇ ਮੁਹਾਵਰਾ ਵਰਤਦਾ ਭੈੜੇ ਭੈੜੇ ਯਾਰ ਮੇਰੀ ਫੱਤੋ ਦੇ । ਜੇ ਸਫਲ ਜੀਵਨ ਲਈ ਸਿਹਤ ਜਰੂਰੀ ਹੈ । ਸਿੱਖਿਆ ਜਰੂਰੀ ਹੈ । ਸਤਿਸੰਗਤ ਹੋਰ ਭੀ ਜਰੂਰੀ ਹੈ ।

ਆਖਰੀ ਤੇ ਸਭ ਤੋਂ ਜਰੂਰੀ ਹੈ ਸੱਸਾ ਸੇਵਾ :- ਮਨੁੱਖ ਨੇ ਸਿਹਤ ਸਿੱਖਿਆ ਤੇ ਸਤਿਸੰਗਤ ਦਾ ਲਾਭ ਲੈ ਕੇ ਪਰਉਪਕਾਰੀ ਭਾਵਨਾ ਨਾਲ ਨਿਸ਼ਕਾਮ ਹੋਕੇ ਸੇਵਾ ਹੀ ਕਰਨੀ ਹੈ ।ਇਹੀ ਮਨੁੱਖ ਦਾ ਅੰਤਮ ਨਿਸ਼ਾਨਾ ਹੈ । ਗੁਰੂ ਜੀ ਨੇ ਫੁਰਮਾਇਆ :-

ਵਿਚਿ ਦੁਨੀਆਂ ਸੇਵ ਕਮਾਈਐ ਤਾ ਦਰਗਹਿ ਬੈਸਣ ਪਾਈਐ ॥ ਮਨ ਵਿੱਚ ਇਹ ਭਾਵਨਾ ਰੱਖ ਕੇ ਸੇਵਾ ਕਰਨੀ ਕਿ ਆਹ ਕਰਨ ਨਾਲ ਆਹ ਫਲ ਦੀ ਪ੍ਰਾਪਤੀ ਹੋਵੇਗੀ ਤਾਂ ਸਮਝੋ ਇਹ ਇੱਕ ਕਿਸਮ ਦਾ ਵਪਾਰ ਹੈ । ਏਸੇ ਲਈ ਧਾਰਨਾ ਲਾਕੇ ਗਾਇਆ ਜਾਂਦਾ ਹੈ :- ਸੇਵਾ ਕਰਨੀ ਜਿੰਦੜੀਏ ਬੜੀ ਔਖੀ ॥

ਕੀ ਫਾਇਦਾ ਉਹਨਾ ਡੌਲ਼ਿਆਂ ਦਾ ਮਸਲਾ ਦਾ ਪੇਟ ਦੇ ਐਬਜ ਆਦਿ ਦਾ ਜਿਹੜਾ ਕਿਸੇ ਨਿਮਾਣੇ ਨਿਤਾਣੇ ਦੇ ਕੰਮ ਨਾ ਔਣੀ । ਕੀ ਫਾਇਦਾ ਉਹਨਾਂ ਉੱਚੀਆਂ ਡਿਗਰੀਆਂ ਦਾ ਜੇ ਉਹ ਗੁੰਡਿਆਂ ਦੀਆਂ ਭੀੜਾਂ ਇਕੱਠੀਆਂ ਕਰਕੇ ਸਮਾਜ ਨੂੰ ਲੋਕਾਂ ਨੂੰ ਡਰਾਊਂਦਾ ਫਿਰੇ ਧਮਕਾਊਂਦਾ ਫਿਰੇ । ਧੱਕੇ ਨਾਲ ਲੋਕਾਂ ਦਾ ਵੋਟ ਪ੍ਰਾਪਤ ਕਰ ਕੇ ਰਾਜ ਗੱਦੀਆਂ ਹੜੱਪ ਕੇ

ਦੇਸ਼ ਦਾ ਸਤਿਆਨਾਸ਼ ਕਰ ਦੇਵੇ । ਜੇ ਸਾਡੀਆਂ ਮਾਵਾਂ ਅੱਛੇ ਸਿਹਤਮੰਦ ਬੱਚੇ ਪੈਦਾ ਕਰਨ । ਉਹਨਾਂ ਦੀਆਂ ਛਾਤੀਆਂ ਦੁੱਧ ਨਾਲ ਭਰੀਆਂ ਹੋਣ । ਬੱਚਿਆਂ ਨੂੰ ਨੌਕਰਾਂ ਦੇ ਰਹਿਮ ਤੇ ਛੱਡਣਾ ਤਿਆਗ ਦੇਣ । ਬੱਚਿਆਂ ਦੇ ਪਿਤਾ ਉਹਨਾਂ ਦੀ ਠੀਕ ਸਿਖਿਆ ਦਾ ਪ੍ਰਬੰਧ ਕਰਨ ਦੇ ਸਮਰੱਥ ਹੋ ਜਾਣ ਅਤੇ ਅਧਿਆਪਕ ਅਤੇ ਧਾਰਮਿਕ ਲੋਕ ਚੰਗੀ ਸੰਗਤ ਪ੍ਰਗਟ ਕਰਨ ਦਾ ਸਮਰੱਥ ਹੋਣ ਤਾਂ ਹੀ ਸੰਸਾਰ ਵਿੱਚ ਸੁੱਖ ਸਾਂਤੀ ਆਏਗੀ ।

ਜੇ ਸਾਡੇ ਨੌਜਵਾਨ ਸਿਰਫ ਐਨੀ ਗੱਲ ਸਮਝ ਜਾਣ ਕਿ ਕਦੇ ਉਹ ਭੀ ਅਸਾਹਾਏ ਅਬੋਧ ਬੱਚੇ ਸਨ । ਉਹਨਾਂ ਦੀਆਂ ਮਾਵਾਂ ਆਪਣੇਂ ਬੱਚਿਆਂ ਦੀਆਂ ਰਮਜਾਂ ਸਮਝ ਕੇ ਹੀ ਉਹਨਾਂ ਦੇ ਦੁੱਖ ਤਕਲੀਫ ਸਮਝ ਕੇ ਉਹਨਾਂ ਦੇ ਦੁੱਖ ਤਕਲੀਫ਼ ਹੱਲ ਕਰਦੀਆਂ ਸਨ । ਆਪਣੀ ਨੀਂਦ ਆਰਾਮ ਛਡ ਕੇ ਬੱਚੇ ਨੂੰ ਗਿੱਲੇ ਤੋਂ ਸੁੱਕੇ ਪਾਉਣਾ । ਆਪ ਗਿੱਲਾ ਪੈ ਜਾਣਾ । ਅੱਧੀ ਅੱਧੀ ਰਾਤੀਂ ਬੱਚੇ ਦਾ ਗੰਦ ਸਾਫ ਕਰਨਾ ਆਦਿ । ਏਵੇਂ ਹੀ ਪਿਤਾ ਨੇ ਭੀ ਹਰ ਤਰਾਂ ਬਚੇ ਦਾ ਖਿਆਲ ਰੱਖਿਆ । ਹੁਣ ਜਦੋਂ ਮਾਪੇ ਬੁੱਢੇ ਬਜੁਰਗ ਅਤੇ ਅਸਾਹਾਏ ਹੋ ਗਏ ਹਨ ਉਹਨਾ ਦੀ ਭੀ ਉਵੇਂ ਹੀ ਸੰਭਾਲ ਦੀ ਲੋੜ ਹੁੰਦੀ ਹੈ ਜਿਵੇਂ ਅਸਾਹਾਏ ਬੱਚਾ ਨੂੰ ਹੁੰਦੀ ਹੈ । ਇਕ ਸਮਾਂ ਆਊਂਦਾ ਹੈ ਜਦੋਂ ਬਜ਼ੁਰਗ ਭੀ ਬੱਚਾ ਹੀ ਹੁੰਦਾ ਹਨ । ਉਹ ਤੁਰ ਨਹੀਂ ਸਕਦਾ । ਆਪ ਖਾ ਨਹੀ ਸਕਦਾ । ਬੋਲ ਨਹੀ ਸਕਦਾ । ਉਹਨਾਂ ਨੂੰ ਭੀ ਉਵੇਂ ਹੀ ਸਮਝਣਾ ਪੈਣਾ ਜਿਵੇਂ ਉਹਨਾਂ ਬੱਚਿਆਂ ਨੂੰ ਸਮਝਿਆ ਸੀ । ਉਹਨਾਂ ਦੀ ਉਰਲ ਬੁਰਲ ਬੋਲੀ ਦਾ ਇਹ ਕਹਿ ਕੇ ਮਜਾਕ ਨਹੀ ਉਡਾਉਣਾ ਬੁੜਾ ਤਾਂ ਠਰਕਿਆ ਹੋਇਆ ਆਦਿ । ਉਹ ਸੰਭਾਲ ਮੰਗਦੇ ਹਨ । ਜੇ ਅਸੀਂ ਆਪੋ ਆਪਣੇ ਪਰਿਵਾਰ ਹੀ ਸੰਭਾਲ ਲਈਏ ਤਾਂ ਸਮਝੋ ਧਰਤੀ ਮਾਂ ਦੀ ਸਮੱਸਿਆ ਹੀ ਹੱਲ ਹੋ ਗਈ । ਸਿਹਤ ਸਿੱਖਿਆ ਤੇ ਸਤਿਸੰਗਤ ਦਾ ਫਲ ਨਿਸ਼ਕਾਮ ਸੇਵਾ ਹੈ ।

—0—

ਜੋਤਿ ਰੂਪ ਹਰਿ ਆਪਿ ਗੁਰੂ ਨਾਨਕੁ ਕਹਾਯਉ ।। ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਯਉ।

# ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੀਸਰਾ ਪੰਥ ਚਲਾਇਆ

*ਜਥੇਦਾਰ ਮਹਿੰਦਰ ਸਿੰਘ ਖਹਿਰਾ ਇਗਲੈਂਡ*
*07989927477*

ਸਮੁੱਚੇ ਸਿੱਖ ਇਤਿਹਾਸ ਵਿੱਚ ਕਈ ਅਲੌਕਿਕ ਯੁੱਗ ਪਲਟਾਊ ਘਟਨਾਵਾਂ ਵਾਪਰੀਆਂ, ਜਿਹਨਾਂ ਦੁਆਰਾ ਸਿੱਖ ਧਰਮ ਸੰਸਾਰ ਵਿੱਚ ਇਨਕਲਾਬੀ ਰੂਪ ਵਿੱਚ ਪ੍ਰਗਟ ਹੋਇਆ । ਸਭ ਤੋਂ ਪਹਿਲੀ ਅਦੁੱਤੀ ਘਟਨਾ ਉਦੋਂ ਵਾਪਰੀ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਤਿੰਨ ਦਿਨਾਂ ਪਿੱਛੋਂ ਰੂਹਾਨੀ ਅਤੇ ਇਤਿਹਾਸਕ ਨਿਰਣਾ ਲੈ ਕੇ ਵੇਈਂ ਨਦੀ ਵਿੱਚੋਂ ਪ੍ਰਗਟ ਹੋਏ, ਅਰਥਾਤ "ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗ ਚਾਨਣੁ ਹੋਆ ।।"

ਸਤਿਗੁਰੂ ਨਾਨਕ ਪਾਤਸ਼ਾਹ ਦਾ ੫੫੦ਵਾਂ ਪ੍ਰਕਾਸ਼ ਦਿਹਾੜਾ ਗੁਰੂ ਗ੍ਰੰਥ, ਗੁਰੂ ਪੰਥ ਦੇ ਸਿੱਖੀ ਸਿਧਾਂਤਾਂ ਨੂੰ ਸਮਰਪਿਤ ਸਮੁੱਚੇ ਸਿੱਖ ਪੰਥ ਵੱਲੋਂ ਦੇਸ਼ਾਂ ਵਿਦੇਸ਼ਾਂ ਵਿੱਚ ਸ਼ਰਧਾ ਭਾਵਨਾ ਨਾਲ ਮਨਾਇਆ ਜਾ ਰਿਹਾ ਹੈ। ਸਤਿਗੁਰੂ ਨਾਨਕ ਸਾਹਿਬ ਜੀ ਨੇ 'ਸ਼ਬਦ ਗੁਰੂ' ਦੀ ਸਥਾਪਨਾ ਉਦੋਂ ਹੀ ਕਰ ਦਿੱਤੀ ਸੀ, ਜਦੋਂ ਸਿੱਧਾਂ ਨੇ ਪਹਿਲੀ ਗੋਸ਼ਟੀ ਸਮੇਂ ਸਤਿਗੁਰੂ ਨਾਨਕ ਪਾਸੋਂ ਇਹ ਪ੍ਰਸ਼ਨ ਪੁੱਛਿਆ ਸੀ ਕਿ

**"ਕਵਣ ਮੂਲੁ ਕਵਣ ਮਤਿ ਵੇਲਾ।।**
**ਤੇਰਾ ਕਵਣੁ ਗੁਰੂ ਜਿਸ ਕਾ ਤੂੰ ਚੇਲਾ"**

***ਅੰਗ, ਪੰਨਾ-੯੪੨***

ਉਕਤ ਪ੍ਰਸ਼ਨ ਦਾ ਉੱਤਰ, ਸਤਿਗੁਰੂ ਨਾਨਕ ਸਾਹਿਬ ਜੀ ਨੇ ਇਹ ਸ਼ਬਦ ਉਚਾਰ ਕੇ ਦਿੱਤਾ ਸੀ ਕਿ-

**ਸਾਚੇ ਤੇ ਪਵਨਾ ਭਇਆ ਪਵਨੈ 'ਤੇ ਜਲੁ ਹੋਇ।।**
**ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ**
**"ਪਵਨ ਅਰੰਭੁ ਸਤਿਗੁਰ ਮਤਿ ਵੇਲਾ।। ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ।।**

*ਅੰਗ, ਪੰਨਾ-੯੪੩*

ਜਿਥੇ ਸਤਿਗੁਰੂ ਨਾਨਕ ਸਾਹਿਬ ਨੇ 'ਸ਼ਬਦ ਗੁਰੂ' ਦੀ ਸਥਾਪਨਾ ਕੀਤੀ, ਉਥੇ ਸਤਿਗੁਰੂ ਨਾਨਕ ਸਾਹਿਬ ਨੇ 'ਭਾਰਤ ਦੇ ਰਾਜਸੀ ਚਿੰਤਕ ਨੂੰ ਇਹ ਅਨਮੁੱਲਾ ਵਿਚਾਰ ਵੀ ਦਿੱਤਾ ਕਿ ਪ੍ਰਜਾ ਦੇ ਵੀ ਹੱਕ ਹੁੰਦੇ ਹਨ ਅਤੇ ਉਨ੍ਹਾਂ ਹੱਕਾਂ ਦੀ ਰਾਖੀ ਲਈ ਅਜਿਹਾ ਸਮਾਂ ਵੀ ਆਉਂਦਾ ਹੈ, ਜਦੋਂ ਜੂਝ ਮਰਨਾ ਜਿਉਂਦੇ ਰਹਿਣ ਨਾਲੋਂ ਵਧੇਰੇ ਸ਼ੋਭਨੀਕ ਹੁੰਦਾ ਹੈ।

**'ਮਰਣੁ ਮੁਣਸਾ ਸੂਰਿਆ ਹਕ ਹੈ ਜੋ ਹੋਇ ਮਰਨਿ ਪਰਵਾਣੋ' ।।**

ਅਤੇ

**'ਜੇ ਜੀਵੈ ਪਤਿ ਲਥੀ ਜਾਇ।। ਸਭ ਹਰਾਮੁ ਜੇਤਾ ਕਿਛੁ ਖਾਇ।।'**

*ਅੰਗ, ਪੰਨਾ-੧੪੨*

ਸਿਆਸੀ ਅਤੇ ਧਾਰਮਿਕ ਜੀਵਨ ਦੇ ਸੁਮੇਲ ਦੀ ਲੜੀ ਵਿੱਚ ਇਹ ਹੋਰ ਭੇਤ ਦੀ ਗੱਲ ਲੋਕਾਈ ਨੂੰ ਸਮਝਾਈ ਕਿ ਰਾਜੇ ਕੁਝ ਦਿਨਾਂ ਦੇ ਹੀ ਪਾਹੁਣੇ ਹੁੰਦੇ ਹਨ, "ਆਵਨਿ ਅਠਤਰੇ ਜਾਨਿ ਸਤਾਨਵੈ" ਅਤੇ ਉਨ੍ਹਾਂ ਨੂੰ ਪ੍ਰਮਾਤਮਾ ਵੱਲੋਂ ਜ਼ੁਲਮ ਕਰਨ ਦਾ ਕੋਈ ਅਧਿਕਾਰ ਨਹੀਂ ਹੁੰਦਾ। ਸੱਚ ਦੇ ਰਾਹ ਉਤੇ ਮੌਤ ਕਬੂਲਣ ਨੂੰ ਸਿੱਖੀ ਜੀਵਨ ਦਾ ਅਰੰਭ ਹੀ ਸਤਿਗੁਰੂ ਨਾਨਕ ਜੀ ਨੇ ਇਹ ਦੱਸਿਆ ਕਿ,

**"ਜਉ ਤਉ ਪ੍ਰੇਮ ਖੇਲਣ ਕਾ ਚਾਉ।।**
**ਸਿਰੁ ਧਰਿ ਤਲੀ ਗਲੀ ਮੇਰੀ ਆਉ।।**
**ਇਤੁ ਮਾਰਗਿ ਪੈਰੁ ਧਰੀਜੈ।।**
**ਸਿਰ ਦੀਜੈ ਕਾਣਿ ਨ ਕੀਜੈ।।**

*(ਅੰਗ, ਪੰਨਾ ੧੪੧੨)*

ਸਤਿਗੁਰੂ ਨਾਨਕ ਪਾਤਸ਼ਾਹ ਦੀ ਅਗੰਮੀ ਸੂਝ ਕਾਰਨ ਸਿੱਖ ਧਰਮ ਵਿਸ਼ਵ ਭਰ ਦੇ ਧਰਮਾਂ ਵਿੱਚੋਂ ਨਿਵੇਕਲਾ, ਨਿਆਰਾ ਤੇ ਸੰਪੂਰਨ ਧਰਮ ਹੋ ਨਿਬੜਿਆ ਅਤੇ ਵਰਤਮਾਨ ਵਿੱਚ ਵਿਗਿਆਨਕ ਸੋਚ ਰੱਖਣ ਵਾਲਿਆਂ ਨੇ ਵੀ ਸਿੱਖ ਧਰਮ ਅੱਗੇ ਸੀਸ ਝੁਕਾ ਦਿੱਤਾ ਹੈ। ਨਾਸਾ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ, 'ਸਬਦੁ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਗਵਾਈ ਕਬੂਲ ਕੀਤੀ ਹੈ। ਪਰ ਹੁਣ ਚਿੰਤਾ ਦਾ ਵਿਸ਼ਾ

ਇਹ ਹੈ ਕਿ ਸਤਿਗੁਰੂ ਨਾਨਕ ਸਾਹਿਬ ਜੀ ਦਾ ੫੫੦ਵਾਂ ਪ੍ਰਕਾਸ਼ ਦਿਹਾੜਾ ਮਨਾਉਣ ਦੀ ਆੜ ਹੇਠ ਸਿੱਖ ਧਰਮ ਦੇ ਨਿਆਰੇ ਪਣ ਨੂੰ ਖਤਮ ਕਰਕੇ ਹਿੰਦੂ ਧਰਮ ਦੇ ਖਾਰੇ ਸਮੁੰਦਰ ਵਿੱਚ ਜਜ਼ਬ ਕਰਨ ਲਈ ਇਕ ਡੂੰਘੀ ਸਾਜਿਸ਼ ਰਚੀ ਜਾ ਰਹੀ ਹੈ ਅਤੇ ਸਤਿਗੁਰੂ ਨਾਨਕ ਪਾਤਸ਼ਾਹ ਨੂੰ ਸਰਬ ਸਾਂਝੇ ਸੁਧਾਰਕ ਵਜੋਂ ਪ੍ਰਚਾਰ ਕੇ ਗੁਰੂ ਗੋਬਿੰਦ ਸਿੰਘ ਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਅਲੱਗ ਕਰਨ ਦੀ ਬੇਈਮਾਨ ਨੀਤੀ ਅਪਣਾਈ ਜਾ ਰਹੀ ਹੈ, ਜਦ ਕਿ ਸਿੱਖ ਪੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਜੀ ਨੂੰ ਗੁਰੂ ਮੰਨ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁੱਖ ਅਰਦਾਸ ਕਰਦਾ ਹੈ ਕਿ 'ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਰਸ਼ਨ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ, ਅਤੇ 'ਗੁਰੂ ਗ੍ਰੰਥ, ਗੁਰੂ ਪੰਥ' ਦੇ ਸਿੱਖੀ ਸਿਧਾਂਤ ਨੂੰ ਗੁਰੂ ਨਾਨਕ ਦੇ ਚਲਾਏ 'ਨਿਰਮਲ ਪੰਥ' ਦੀ ਅਧਾਰ ਸ਼ਿਲਾ ਮੰਨਦਾ ਅਤੇ ਸਵੀਕਾਰਦਾ ਹੈ। ਨਿਰਮਲ ਪੰਥ ਦਾ ਅਰਥ ਹੈ ਹਿੰਦੂ ਸੰਪਰਦਾਈ ਮੈਲ ਤੋਂ ਰਹਿਤ ਨਿਰਮਲ ਪੰਥ ਭਾਵ ਖਾਲਸਾ ਪੰਥ। ਉਦਾਸੀਨ ਅਤੇ ਨਿਰਮਲੇ ਸੰਪਰਦਾਵਾਂ ਹਿੰਦੂ ਸੰਪਰਦਾਵਾਂ ਹਨ। ਇਹ ਪ੍ਰਾਪੇਗੰਡਾ ਵੀ ਜੋਰ ਸ਼ੋਰ ਨਾਲ ਕੀਤਾ ਤੇ ਕਰਵਾਇਆ ਜਾ ਰਿਹਾ ਹੈ ਕਿ ਸਿੱਖ ਧਰਮ ਸਾਰਿਆਂ ਦਾ ਸਾਂਝਾ ਧਰਮ ਹੈ, ਇਸ ਕਰਕੇ ਨਿਰਮਲੇ ਸੰਪਰਦਾਵਾਂ ਅਤੇ ਉਦਾਸੀਨ ਸੰਪਰਦਾਵਾਂ ਵੀ ਸਿੱਖ ਸੰਪਰਦਾਵਾਂ ਹੀ ਹਨ, ਜੋ ਗੁਰੂ ਨਾਨਕ ਦੀ ਸਿੱਖੀ ਦਾ ਪ੍ਰਚਾਰ ਕਰਦੀਆਂ ਹਨ। ਜਿਥੋਂ ਤੱਕ 'ਸਿੱਖ ਧਰਮ ਸਾਰਿਆਂ ਦਾ ਸਾਂਝਾ ਧਰਮ ਦੇ ਪ੍ਰਾਪੇਗੰਡੇ ਦਾ ਸੁਆਲ ਹੈ, ਇਸ ਦਾ ਨਿਖੇੜਾ ਗਿਆਨੀ ਦਿਤ ਸਿੰਘ ਜੀ ਨੇ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਹੈ, ਕਿ "ਗੁਰੂ ਨਾਨਕ ਦਾ ਨਿਰਮਲ ਪੰਥ (ਖਾਲਸਾ ਪੰਥ) ਤੀਸਰਾ ਪੰਥ ਹੈ, ਇਹ ਹਿੰਦੂ, ਮੁਸਲਮਾਨਾਂ ਤੋਂ ਜੁਦਾ ਹੈ ਅਤੇ ਸਭ ਨੂੰ ਆਪਣੇ ਵਿੱਚ ਮਿਲਾਉਣ ਵਾਲਾ ਹੈ ਅਤੇ ਸਾਰੀ ਦੁਨੀਆਂ ਲਈ ਸਾਂਝਾ ਹੈ, ਜੋ ਅੰਮ੍ਰਿਤ ਛਕੇ ਸੋ ਪੰਥ ਵਿੱਚ ਸ਼ਾਮਿਲ ਹੋਵੇ" ਅਰਥਾਤ

"ਹਰ ਦੇਸ਼, ਹਰ ਮਜ਼੍ਹਬ ਤੇ ਜਾਤੀ ਦੇ ਹਰ ਇਸਤਰੀ ਪੁਰਸ਼ ਨੂੰ ਅੰਮ੍ਰਿਤ ਛਕਣ ਦਾ ਅਧਿਕਾਰ ਹੈ, ਜੋ ਸਿੱਖ ਧਰਮ ਗ੍ਰਹਿਣ ਕਰਨ ਦੇ ਉਪਰੰਤ ਉਸ ਦੇ ਅਸੂਲਾਂ ਉੱਪਰ ਚੱਲਣ ਦਾ ਪ੍ਰਣ ਕਰੇ"।

(ਸਿੱਖ ਰਹਿਤ ਮਰਿਯਾਦਾ ਪੰਨਾ-੨੮)

ਸ੍ਰੀ ਗੁਰੂ ਨਾਨਕ ਵੱਲੋਂ ਸਥਾਪਤ ਨਿਆਰੇ ਵਿਲੱਖਣ ਤੇ ਸੰਪੂਰਨ ਸਥਾਪਤ ਸਿੱਖ ਧਰਮ ਤੇ ਚਲਾਏ ਨਿਰਮਲ ਪੰਥ ਦੇ ਕੁਝ ਅਹਿਮ ਤੱਥ ਇਸ ਕਰਕੇ ਉਜਾਗਰ ਕੀਤੇ ਹਨ, ਕਿਉਂਕਿ ਭਾਰਤ ਸਰਕਾਰ ਨੇ ਐਲਾਨ ਕੀਤਾ ਕਿ ਉਹ ਗੁਰੂ ਨਾਨਕ ਦੇਵ ਦਾ ੫੫੦ਵਾਂ ਪ੍ਰਕਾਸ਼ ਕੌਮਾਂਤਰੀ ਪੱਧਰ 'ਤੇ ਮਨਾਏਗੀ, ਪੂਰੀ ਖਬਰ ਪੰਜਾਬ ਟਾਈਮਜ਼ ਦੇ ਅੰਕ ੨੭੪੬ 'ਤੇ ੧੮-੧੦-੨੦੧੮ ਵਾਲੇ ਹਫਤੇ ਇਸ ਪ੍ਰਕਾਰ ਛਪੀ ਹੈ ਕਿ 'ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਦਾ ੫੫੦ਵਾਂ ਪ੍ਰਕਾਸ਼ ਦਿਹਾੜਾ ਭਾਰਤ ਸਰਕਾਰ ਵੱਲੋਂ ਅਗਲੇ ਸਾਲ ਵਿਸ਼ਵ ਪੱਧਰ ਉੱਤੇ ਮਨਾਇਆ ਜਾਵੇਗਾ। ਇਹ ਫੈਸਲਾ ਕੇਂਦਰੀ ਗ੍ਰਹਿ ਮੰਤਰੀ ਰਾਜਨਾਥ ਸਿੰਘ ਦੀ ਅਗਵਾਈ ਹੇਠ ਉੱਚ ਪੱਧਰੀ ਅਮਲ ਕਮੇਟੀ ਵੱਲੋਂ ਕੀਤਾ ਗਿਆ ਹੈ। ਮੀਟਿੰਗ ਤੋਂ ਬਾਅਦ ਫੈਸਲੇ ਬਾਰੇ ਸੱਭਿਆਚਾਰਕ ਮਾਮਲਿਆਂ ਦੇ ਕੇਂਦਰੀ ਮੰਤਰੀ ਮਹੇਸ਼ ਸ਼ਰਮਾ ਨੇ ਜਾਣਕਾਰੀ ਪੱਤਰਕਾਰਾਂ ਨਾਲ ਸਾਂਝੀ ਕੀਤੀ। ਸ਼ਰਮਾ ਨੇ ਦੱਸਿਆ ਦੇਸ਼ ਵਿੱਚ ਵਿਸ਼ੇਸ਼ ਸਮਾਗਮ ਕਰਵਾਏ ਜਾਣਗੇ ਤੇ ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ ਪੁਰਬ ਵਿਸ਼ਵ ਦੇ ਵੱਖ-ਵੱਖ ਖਿੱਤਿਆਂ ਵਿੱਚ ਮਨਾਇਆ ਜਾਵੇਗਾ, ਉਨ੍ਹਾਂ ਕਿ ਇਸ ਕਾਰਜ ਲਈ ਲੋੜੀਂਦੇ ਫੰਡ ਕੇਂਦਰ ਵੱਲੋਂ ਦਿੱਤੇ ਜਾਣਗੇ। ਸਤਿਗੁਰੂ ਰਾਮ ਸਿੰਘ ਦਾ ੨੦੦ਵਾਂ ਜਨਮ ਦਿਹਾੜਾ ਅਤੇ ਗਵਾਲੀਅਰ ਰਾਜ ਘਰਾਣੇ ਦੀ ਰਾਜਮਾਤਾ ਵਿਜੈ ਰਾਜਾ ਸਿੰਧੀਆ ਦਾ ਜਨਮ ਦਿਨ ਵੀ ਅਗਲੇ ਸਾਲ ਮਨਾਏ ਜਾਣ ਦਾ ਫੈਸਲਾ ਕੀਤਾ ਹੈ। ਪਹਿਲੀ ਪਾਤਸ਼ਾਹੀ ਦਾ ੫੫੦ਵਾਂ ਪ੍ਰਕਾਸ਼ ਦਿਹਾੜਾ, 'ਵਿਸ਼ਵ ਭਾਈਚਾਰਾ ਦਿਵਸ ਵਜੋਂ ਮਨਾਇਆ ਜਾਵੇਗਾ' ਇਸ ਵਿੱਚ ਭਾਰਤੀ ਸੱਭਿਆਚਾਰਕ ਸਬੰਧ ਕੌਂਸਲ (ਆਈ।ਸੀ।ਸੀ।ਆਰ।) ਵੱਲੋਂ ਵਿਸ਼ਵ ਵਿੱਚ ਭਾਰਤੀ ਕੌਂਸਲਖਾਨਿਆਂ ਦੀ ਸਹਾਇਤਾ ਨਾਲ ਸਮਾਗਮ ਕਰਵਾਏ ਜਾਣਗੇ। ਕੌਮੀ ਅਮਲ ਕਮੇਟੀ (ਐਨ।ਆਈ।ਸੀ।) ਦੀ ਬੈਠਕ ਵਿੱਚ ਵਿੱਤ ਮੰਤਰੀ ਅਰੁਣ ਜੇਤਲੀ, ਕੇਂਦਰੀ ਮੰਤਰੀ ਫੂਡ ਪ੍ਰੋਸੈਸਿੰਗ ਮੰਤਰੀ ਹਰਸਿਮਰਤ ਕੌਰ ਬਾਦਲ, ਪੰਜਾਬ ਦੇ ਸਾਬਕਾ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਤੇ ਹੋਰ ਆਗੂ ਸ਼ਾਮਿਲ ਹਨ"। ਉਕਤ ਖਬਰ ਪੜ੍ਹ ਕੇ ਕੀ ਕੋਈ ਸ਼ੱਕ ਦੀ ਗੁੰਜਾਇਸ਼ ਰਹਿ ਜਾਂਦੀ ਹੈ ਕਿ ਭਾਰਤ ਸਰਕਾਰ ਪ੍ਰਕਾਸ਼ ਸਿੰਘ ਬਾਦਲ ਦੀ ਮਿਲੀ ਭੁਗਤ ਨਾਲ ਸਤਿਗੁਰੂ ਨਾਨਕ

ਪਾਤਸ਼ਾਹ ਦੇ ੫੫੦ਵੇਂ ਪ੍ਰਕਾਸ਼ ਦਿਹਾੜਾ ਮਨਾਉਣ ਦੀ ਆੜ ਹੇਠ ਸਿੱਖ ਧਰਮ ਦੇ ਨਿਆਰੇਪਣ ਅਤੇ ਸਿੱਖ ਕੌਮ ਦੀ ਅਡੱਰੀ ਤੇ ਸੁਤੰਤਰ ਹੋਂਦ ਹਸਤੀ ਨੂੰ ਮਲੀਆਮੇਟ ਕਰਨਾ ਚਾਹੁੰਦੀ ਹੈ।

ਸਿੱਖ ਧਰਮ ਅਤੇ ਹਿੰਦੂ ਧਰਮ ਵਿੱਚ ਇਕ ਲਕੀਰ ਦੱਸ ਗੁਰੂ ਸਾਹਿਬਾਨ ਨੇ ਅਕਾਲ ਪੁਰਖ ਦੇ ਹੁਕਮ ਨਾਲ ਆਪ ਵਾਹੀ ਹੈ। ਸਦੀਆਂ ਲੰਬੇ ਸੰਘਰਸ਼ਾਂ ਵਿੱਚ ਸਿੰਘਾਂ ਨੇ ਲਹੂ ਡੋਲ ਡੋਲ ਕੇ ਸਿੱਖ ਧਰਮ ਦੇ ਨਿਆਰੇਪਣ ਅਤੇ ਸਿੱਖ ਪੰਥ (ਸਿੱਖ ਕੌਮ) ਦੀ ਅਡੱਰੀ ਅਤੇ ਆਜ਼ਾਦ ਹੋਂਦ ਹਸਤੀ ਨੂੰ ਕਾਇਮ ਰੱਖਿਆ ਹੈ। ਇਥੇ ਹੇਠ ਲਿਖਿਆ ਇਤਿਹਾਸਕ ਹਵਾਲਾ ਦੇਣਾ ਵੀ ਕੁਥਾਂ ਨਹੀਂ ਹੋਵੇਗਾ। ਸਰਕਾਰ ਹਿੰਦ ਦੇ ਸੀ। ਆਈ। ਡੀ। ਦੇ ਪ੍ਰਮੁੱਖ ਮਿਸਟਰ ਡੀ। ਪੈਟਰੀ, ਅਸਿਸਟੈਂਟ ਡਾਇਰੈਕਟਰ ਕ੍ਰਿਮੀਨਲ ਇੰਟੈਲੀਜੈਂਸ ਗਵਰਨਮੈਂਟ ਆਫ ਇੰਡੀਆ ਦੀ ਮਿਤੀ ੧੧ ਅਗਸਤ ਸੰਨ ੧੯੧੧ ਦੀ ਖੁਫੀਆ ਰਿਪੋਰਟ 'ਸਿੱਖ ਰਾਜਨੀਤੀ ਦੇ ਉਤਰਾ ਚੜਾਅ, ਸੰਨ ੧੯੦੦-੧੯੧੧ ਦੇ ਵਿਸ਼ੇ ਉੱਤੇ 'ਨੈਸ਼ਨਲ ਅਰਕੀਵਸ' ਦਿੱਲੀ ਵਿੱਚ ਸਾਂਭੀ ਗਈ ਹੈ, ਜਿਸ ਦੇ ਪੈਰਾ ੬ ਵਿੱਚ ਲਿਖਿਆ ਹੈ "ਹਿੰਦੂ ਮੱਤ ਮੁੱਢ ਤੋਂ ਹੀ ਸਿੱਖੀ ਦਾ ਸ਼ਤਰੂ ਚੱਲਿਆ ਆਉਂਦਾ ਹੈ, ਕਿਉਂ ਜੁ ਸਿੱਖ ਗੁਰੂਆਂ ਨੇ ਜਾਤਪਾਤ, ਜੋ ਕਿ ਬ੍ਰਾਹਮਣੀ ਮੱਤ ਦੀ ਆਧਾਰ ਸ਼ਿਲਾ ਹੈ, ਦੀ ਭਰਪੂਰ ਤੇ ਸਫਲ ਮੁਖਾਲਫਤ ਕੀਤੀ ਹੈ। ਇਸ ਕਾਰਨ ਮਨੂੰ ਸਿਮਰਤੀ ਦੇ ਧਾਰਨੀ ਹਿੰਦੂਆਂ ਦੀ ਇਹ ਨਿਸ਼ਚਿਤ ਨੀਤੀ ਚੱਲੀ ਆਉਂਦੀ ਹੈ ਕਿ ਸਿੱਖ ਧਰਮ ਦਾ ਵਿਨਾਸ਼ ਕੀਤਾ ਜਾਵੇ ਅਤੇ ਉਹ ਆਪਣੇ ਬੱਚਿਆਂ ਨੂੰ ਸਿੱਖੀ ਗ੍ਰਹਿਣ ਕਰਨ ਤੋਂ ਵੀ ਰੋਕਦੇ ਹਨ ਅਤੇ ਸਿੱਖ ਮਾਪਿਆਂ ਦੇ ਬੱਚਿਆਂ ਨੂੰ ਅੰਮ੍ਰਿਤ ਛੱਕ ਕੇ ਤਿਆਰ-ਬਰ-ਤਿਆਰ ਖਾਲਸਾ ਬਣਨ ਤੋਂ ਵੀ ਰੋਕਦੇ ਹਨ, ਉਨ੍ਹਾਂ ਨੂੰ ਹਿੰਦੂ ਹਰ ਪ੍ਰਕਾਰ ਦੇ ਹੀਲੇ ਤੇ ਲਾਲਚ ਵਰਤ ਕੇ ਸਿੱਖੀ ਤੋਂ ਪਤਿਤ ਕਰਨ ਲਈ ਸਦੀਵ ਤੱਤਪਰ ਰਹਿੰਦੇ ਹਨ। ਹਿੰਦੂ ਮਤ ਨੇ ਬੁੱਧ ਮਤ ਦਾ ਗਲਾ ਘੁੱਟ ਕੇ ਉਸ ਨੂੰ ਮਾਰ ਮੁਕਾਇਆ ਹੈ ਅਤੇ ਹਿੰਦੂ ਸਿੱਖਾਂ ਨੂੰ ਵਿਨਾਸ਼ ਕਰਨ ਵਿੱਚ ਬਹੁਤ ਹੱਦ ਤੱਕ ਸਫਲ ਹੋ ਚੁੱਕੇ ਹਨ। (ਹਵਾਲਾ ਸਾਚੀ ਸਾਖੀ ਪੰਨਾ ੬੯)

ਸਤਿਗੁਰੂ ਨਾਨਕ ਜੀ ਨੇ ਸਿੱਖ ਧਰਮ ਦੇ ਨਿਯਮ ਨਿਰਧਾਰਤ ਕਰ ਦਿੱਤੇ ਸਨ, ਇਸ ਦਾ ਹਵਾਲਾ ਸਾਨੂੰ ਡਾ: ਤਿਰਲੋਚਨ ਸਿੰਘ ਦੀ ਪੁਸਤਕ, ਜੀਵਨ ਚਰਿੱਤਰ ਗੁਰੂ ਨਾਨਕ ਦੇਵ ਜੀ ਦੇ ਪੰਨਾ ੮੭ ਉੱਤੇ, ਨਵਾਂ ਮਾਰਗ ਨਵਾਂ ਸਿਧਾਂਤ ਦੇ ਅਧਿਆਏ ਵਿੱਚ ਹੇਠ ਲਿਖੇ ਅਨੁਸਾਰ ਮਿਲਦਾ ਹੈ "ਇਨ੍ਹਾਂ ਦਿਨਾਂ ਵਿੱਚ ਹੀ ਗੁਰੂ ਸਾਹਿਬ ਨੇ ਆਪਣੇ ਮੱਤ ਦੇ ਸਿਧਾਂਤਾਂ ਦੀ ਰੂਪ ਰੇਖਾ ਬਣਾਈ, ਇਨ੍ਹਾਂ ਦਿਨਾਂ ਵਿੱਚ ਹੀ ਜਪੁਜੀ, ਸੋਦਰ ਤੇ ਸੋਹਲਾ ਦੀਆਂ ਵਿਸ਼ੇਸ਼ ਪਾਉੜੀਆਂ ਅਤੇ ਇਹੀਓ ਬਾਣੀਆਂ ਉਨ੍ਹਾਂ ਦੇ ਸਿੱਖਾਂ ਦਾ ਪਹਿਲਾ ਨਿਤਨੇਮ ਬਣੀਆਂ। ਇਨ੍ਹਾਂ ਦਿਨਾਂ ਵਿੱਚ ਹੀ ਉਨ੍ਹਾਂ ਨੇ ਆਪਣੇ ਨਵੇਂ ਗਿਆਨ ਦੀ ਦੀਖਿਆ ਦੇਣੀ ਅਰੰਭ ਕੀਤੀ। ਇਹ ਦੀਖਿਆ ਚਰਨ ਪਹੁਲ ਅੰਮ੍ਰਿਤ ਦੀ ਦਾਤ ਦੇ ਕੇ ਨਾਮ ਦੀ ਨਾਮ ਦ੍ਰਿੜਾ ਕੇ ਦਿੱਤੀ ਜਾਂਦੀ ਸੀ। ਇਨ੍ਹਾਂ ਇਕਾਂਤ ਦੇ ਦਿਨਾਂ ਵਿੱਚ ਵੀ ਉਨ੍ਹਾਂ ਨੇ ਆਪਣੀ ਰਹਿਤ ਮਰਿਯਾਦਾ ਦੇ ਨਿਯਮ ਬਣਾਏ, ਜੋ ਸਭ ਸਿੱਖਾਂ ਲਈ ਸਾਂਝੇ ਸਨ, ਚਾਹੇ ਉਹ ਸਿੱਖ ਧਰਮ ਦੀ ਦੀਖਿਆ ਲੈਣ ਤੋਂ ਪਹਿਲਾਂ ਹਿੰਦੂ ਸਨ, ਚਾਹੇ ਮੁਸਲਮਾਨ ਸਨ, ਚਾਹੇ ਅਛੂਤ ਸਨ, ਉਨ੍ਹਾਂ ਲਈ ਉਪਦੇਸ਼ ਰਹਿਤ ਮਰਿਯਾਦਾ ਅਤੇ ਦੀਖਿਆ ਸਾਂਝੀ ਸੀ। ਇਹ ਰਹਿਤ ਮਰਿਯਾਦਾ ਖਾਲਸੇ ਦੀ ਹੁਣ ਦੀ ਰਹਿਤ ਮਰਿਯਾਦਾ ਤੋਂ ਬਹੁਤੀ ਭਿੰਨ ਨਹੀਂ ਸੀ। ਆਪਣੀਆਂ ਉਦਾਸੀਆਂ ਵਿੱਚ ਗੁਰੂ ਸਾਹਿਬ ਨੇ ਕਈ ਸ਼੍ਰੇਸ਼ਟ ਸਿੱਖਾਂ ਨੂੰ ਚਰਨ-ਪਾਹੁਲ ਦੀ ਦੀਖਿਆ ਦਿੱਤੀ। ਜਨਮ ਸਾਖੀਆਂ ਵਿੱਚ ਇਸ ਗੱਲ ਦਾ ਕਈ ਥਾਂ ਸਪੱਸ਼ਟ ਜ਼ਿਕਰ ਹੈ, ਜਦ ਮਰਦਾਨੇ ਨੂੰ ਗੁਰ-ਦੀਖਿਆ ਮਿਲੀ-ਤਾਂ ਉਸ ਨੂੰ ਰਹਿਤ ਮਰਿਯਾਦਾ ਦ੍ਰਿੜ ਕਰਵਾਈ ਗਈ ਸੀ (੧) ਕੇਸ ਕਤਲ ਨਹੀਂ ਕਰਵਾਉਣੇ (ਭਾਵ ਸਾਬਤ ਸੂਰਤ ਦਸਤਾਰ ਜਿਹਾ) (੨) ਪਿਛਲੀ ਰਾਤ ਸਤਨਾਮ ਦਾ ਜਾਪ ਜਪਣਾ (੩) ਲੋੜਵੰਦਾਂ ਦੀ ਸਹਾਇਤਾ ਕਰਨੀ।

ਅੰਤ ਵਿੱਚ ਅਸੀਂ ਸਤਿਗੁਰੂ ਨਾਨਕ ਦਾ ੫੫੦ਵਾਂ ਪ੍ਰਕਾਸ਼ ਪੁਰਬ ਵਿਸ਼ਵ ਭਾਈਚਾਰੇ ਦਿਵਸ ਵਜੋਂ ਮਨਾਉਣ ਵਾਲੀ ਮੋਦੀ ਸਰਕਾਰ ਨੂੰ ਦੱਸਣਾ ਚਾਹੁੰਦੇ ਹਾਂ ਕਿ ਸਤਿਗੁਰੂ ਨਾਨਕ ਜੀ ਨੇ ਸਿੱਖ ਧਰਮ ਦੀ ਮਰਿਯਾਦਾ ਤੇ ਸਿੱਖੀ ਸਿਧਾਂਤ ਵਿਸ਼ਵ ਭਰ ਦੇ ਦੂਜੇ ਧਰਮਾਂ ਦੀ ਮਰਿਯਾਦਾ ਤੇ ਸਿਧਾਂਤਾ ਨਾਲੋਂ ਨਿਰਮਲ-ਨਿਰਾਲੇ ਤੇ ਨਿਵੇਕਲੇ ਆਪਣੇ ਜੀਵਨ ਕਾਲ ਵਿੱਚ ਹੀ ਸਥਾਪਤ ਕਰਕੇ ਨਿਰਮਲ ਪੰਥ (ਖਾਲਸਾ ਪੰਥ) ਤੇ ਲਾਗੂ ਕਰ ਦਿੱਤੇ ਸਨ।

—0—

ਲੜੀਵਾਰ
ਅੱਠਵੀਂ ਕਿਸ਼ਤ

## ਸਿੰਗਾਂ ਵਾਲੇ ਗਧੇ

# ਚਿੰਤਾ ਹਿੰਦੋਸਤਾਨ ਦੇ ਸਿਰ ਦੀ

ਲੇਖਕ: ਪ੍ਰੋ: ਜਸਵੰਤ ਸਿੰਘ ਕੈਲਵੀ
9878381474

ਡਾ. ਸਿੰਘ ਦੇ ਕਲੀਨਿਕ ਵਿੱਚ ਪੈਰ ਪਾਉਂਦਿਆਂ ਹੀ ਮਿਸਿਜ਼ ਖੁਰਾਣਾ ਬੋਲ ਉੱਠੀ, 'ਡਾ. ਸਾਹਿਬ ! ਮੈਂ ਤਾਂ ਬਹੁਤ ਹੀ ਪ੍ਰੇਸ਼ਾਨ ਆਂ। ਪਹਿਲਾਂ ਮੇਰੀ ਬੇਨਤੀ ਸੁਣੋ।'

ਡਾਕਟਰ ਨੇ ਖਾਲੀ ਪਈ ਕੁਰਸੀ ਵੱਲ ਸੈਨਤ ਕਰਕੇ ਬੈਠਣ ਲਈ ਕਿਹਾ। ਫੇਰ ਨਜ਼ਰਾਂ ਘੁਮਾ ਕੇ ਮਿਸਿਜ਼ ਖੁਰਾਣਾ ਨੂੰ ਨਿਹਾਰਦੇ ਹੋਏ ਬੋਲੇ, 'ਕੀ ਗੱਲ ਭਾਬੀ ਜੀ! ਸੁੱਖ ਤਾਂ ਹੈ? ਤੁਸਾਂ ਆਪ ਆਉਣ ਦਾ ਕਸ਼ਟ ਕਿਉਂ ਕੀਤਾ? ਘਰੋਂ ਮੈਨੂੰ ਫੋਨ ਕਰ ਦੇਂਦੇ, ਪ੍ਰੋ: ਸਾਹਿਬ ਨੂੰ ਭੇਜ ਦੇਂਦੇ, ਉਹ ਤਾਂ ਅੱਜ ਕੱਲ੍ਹ ਵਿਹਲੇ ਹੀ ਹਨ, ਰੀਟਾਇਰਮੈਂਟ ਬਾਅਦ। ਕਾਲਿਜ ਪੜ੍ਹਾਉਂਦੇ ਸਮੇਂ ਸਗੋਂ ਮਿਲ ਜਾਂਦੇ ਸਨ ਹੁਣ ਤਾਂ ਕਦੇ ਵੇਖੇ ਹੀ ਨਹੀਂ। ਕਿੱਥੇ ਰਹਿੰਦੇ ਨੇ ਉਹ?

'ਮਿਲਣਾ ਕੀ ਏ ਭਾਈ ਸਾਹਿਬ ! ਉਨ੍ਹਾਂ ਕਰਕੇ ਮੈਂ ਬਹੁਤ ਪ੍ਰੇਸ਼ਾਨ ਹਾਂ। ਦੋ ਤਿੰਨ ਦਿਨਾਂ ਦੇ ਸਿਰ ਫੜ ਕੇ ਬੈਠੇ ਹਨ। ਸਿਰ ਦਰਦ ਹੈ ਕਿ ਹਟਣ ਦਾ ਨਾਂ ਹੀ ਨਹੀਂ ਲੈਂਦਾ। ਅੱਗੇ ਰੋਜ਼ ਸੈਰ ਕਰਨ ਜਾਂਦੇ ਸਨ। ਹੁਣ ਮੰਜੇ ਤੇ ਲੇਟੇ ਛੱਤ ਨੂੰ ਘੂਰਦੇ ਰਹਿੰਦੇ ਹਨ। ਕੀ ਦੱਸਾਂ? ਗੋਲੀਆਂ ਵੀ ਦੇ ਹਟੇ ਹਾਂ। ਸਿਰ ਵੀ ਘੁੱਟਿਆ ਹੈ। ਖ਼ਸਖ਼ਸ ਦੀ ਦੋਧੀ ਬਣਾ ਕੇ ਪਿਆਈ ਹੈ ਪਰ ਸਿਰ ਦਰਦ ਨਹੀਂ ਹਟ ਰਿਹਾ।'

'ਕਿੰਨੇ ਕੁ ਦਿਨਾਂ ਤੋਂ ਇਹ ਹਾਲਤ ਹੈ?'

'ਦੱਸਿਆ ਹੈ ਨਾ, ਦੋ ਤਿੰਨ ਦਿਨ ਹੋ ਗਏ ਨੇ।'

'ਫੇਰ ਤੇ ਚਿੰਤਾ ਵਾਲੀ ਗੱਲ ਏ, ਕੋਈ ਟੈਨਸ਼ਨ ਤਾਂ ਨਹੀਂ?'

'ਭਲਾ, ਉਨ੍ਹਾਂ ਨੂੰ ਕੀ ਟੈਨਸ਼ਨ ਹੋ ਸਕਦੀ ਹੈ? ਸੇਵਾ ਮੁਕਤੀ ਹੋ ਹੀ ਚੁੱਕੀ ਹੈ, ਪੈਨਸ਼ਨ ਮਿਲ ਰਹੀ ਹੈ। ਬੱਚੇ ਵੀ ਲਗਭਗ ਸੈੱਟ ਵਰਗੇ ਹੀ ਹਨ। ਅਕਸਰ ਰਸਾਲੇ ਪੜ੍ਹ ਛੱਡਦੇ ਹਨ। ਜਾਂ ਕੁੱਝ ਨਾ ਕੁੱਝ ਲਿਖਦੇ ਰਹਿੰਦੇ ਹਨ।'

'ਪਰ, ਤੁਸਾਂ ਉਨ੍ਹਾਂ ਨੂੰ ਮੇਰੇ ਪਾਸ ਭੇਜਿਆ ਕਿਉਂ ਨਹੀਂ?'

'ਕਈ ਵੇਰ ਕਿਹਾ, ਜਾਓ ਡਾ. ਭਾਈ ਸਾਹਿਬ ਕੋਲੋਂ ਚੈੱਕ ਕਰਵਾ ਕੇ ਇਲਾਜ ਕਰਾਓ ਪਰ ਮੰਨਦੇ ਕਿਹੜਾ ਨੇ ਕਿਸੇ ਦੀ?'

'ਕੀ ਕਹਿੰਦੇ ਨੇ?'

'ਕਹਿੰਦੇ ਨੇ- ਮੇਰੇ ਸਿਰ ਨੂੰ ਕੀ ਹੋਇਐ? ਮੇਰੇ ਸਿਰ ਦੀ ਚਿੰਤਾ ਨਾ ਕਰੋ। ਜੇ ਚਿੰਤਾ ਕਰਨੀ ਏ ਤਾਂ ਹਿੰਦੋਸਤਾਨ ਦੇ ਸਿਰ ਦੀ ਕਰੋ।'

'ਹਿੰਦੋਸਤਾਨ ਦੇ ਸਿਰ ਦੀ? ਬੜੀ ਅਜੀਬ ਗੱਲ ਏ।'

'ਅਜੀਬ ਜੇਹੀ ਅਜੀਬ। ਤੁਸੀਂ ਤਾਂ ਜਾਣਦੇ ਹੀ ਹੋ। ਇਹ ਲਿਖਾਰੀ ਤਰ੍ਹਾਂ ਦੇ ਬੰਦੇ ਹੋਏ। ਪਹਿਲਾਂ ਪ੍ਰੋਫੈਸਰੀ ਕਰਦੇ ਸਮੇਂ ਸਿਰ ਖਾਲੀ ਕਰਦੇ ਰਹੇ। ਹੁਣ ਸਾਹਿਤ ਲਿਖ ਲਿਖ ਸਿਰ ਭੌਂ ਗਿਆ ਹੈ। ਮੈਂ ਬਥੇਰਾ ਸਿਰ ਪਿੱਟਦੀ ਰਹਿਨੀ ਆਂ ਕਿ ਸਵੇਰੇ ਸ਼ਾਮ ਮੰਦਰ ਜਾ ਆਇਆ ਕਰੋ। ਕੁੱਝ ਪਾਠ ਪੂਜਾ ਕਰ ਲਿਆ ਕਰੋ। ਛੱਡੋ ਇਹ ਸਿਰ ਖਪਾਈ, ਪਰ ਇਨ੍ਹਾਂ ਦੇ ਸਿਰ ਤੇ ਜੂੰ ਨਹੀਂ ਜੇ ਸਰਕਦੀ। ਬਸ, ਗੁਆਚੇ ਗੁਆਚੇ ਰਹਿੰਦੇ ਨੇ। ਭਾਈ ਸਾਹਿਬ, ਮੇਰੇ ਤਾਂ ਆਪ ਪਿੜ ਪੱਲੇ ਕੁੱਝ ਨਹੀਂ ਪੈਂਦਾ। ਭਲਾ ਹਿੰਦੋਸਤਾਨ ਦਾ ਸਿਰ ਕਿਹੜਾ ਹੋਇਆ? ਤੇ ਉਹਦੇ ਵਿੱਚ ਕਿਹੜੀਆਂ ਜੂੰਆਂ ਪਈਆਂ ਹੋਈਆਂ ਹਨ?'

'ਕਿਤੇ ਕਸ਼ਮੀਰ ਦੀ ਗੱਲ ਨਾ ਕਰਦੇ ਹੋਣ। ਕਸ਼ਮੀਰ ਵੀ ਤਾਂ ਹਿੰਦੋਸਤਾਨ ਦਾ ਸਿਰ ਹੈ ਤੇ ਅੱਜ ਤਕ ਸਿਰਦਰਦੀ ਦਾ ਕਾਰਨ ਹੋਇਆ ਹੈ।'

'ਡਾ. ਸਾਹਿਬ! ਤੁਸੀਂ ਪਲੀਜ਼ ਇਕ ਵਾਰ ਘਰ ਆਓ ਤੇ ਆ ਕੇ ਆਪ ਪਤਾ ਕਰੋ ਕਿ ਹਿੰਦੋਸਤਾਨ ਦੇ ਸਿਰ ਕਸ਼ਮੀਰ ਦੀ ਗੱਲ ਕਰਦੇ ਨੇ ਜਾਂ 96 ਕਰੋੜ ਹਿੰਦੋਸਤਾਨੀਆਂ ਦੇ 96 ਕਰੋੜ ਸਿਰਾਂ ਦੀ ਗੱਲ ਕਰਦੇ ਨੇ? ਜੇ ਇਨ੍ਹਾਂ ਨੂੰ ਕੁੱਝ ਹੋ ਗਿਆ ਤਾਂ ਮੈਂ ਚਾਰ ਧੀਆਂ ਦਾ ਬੋਝ ਕਿਵੇਂ ਸਹਾਰਾਂਗੀ? ਵੇਲਾ ਕਿਵੇਂ ਧਕਾਂਗੀ?'

'ਭੈਣ ਜੀ, ਫਿਕਰ ਕਿਵੇਂ ਨਾ ਕਰਾਂ? ਮੇਰੇ ਤੱਤੜੀ ਦੇ

ਕਰਮ ਜੁ ਸੜੇ ਹੋਏ ਨੇ। ਮੈਂ ਸਿਰ ਪਿੱਟ ਰਹੀ ਹਾਂ ਕਿ ਇਹ ਕਲਮ ਘਸਾਈ ਛੱਡੋ। ਇਹਦੇ ਵਿੱਚ ਕੁੱਝ ਨਹੀਂ ਜੇ ਪਿਆ। ਪਰ ਅੱਗੋਂ ਸੌ ਸੌ ਹੁਜਤਾਂ ਸੁਣਨ ਨੂੰ ਮਿਲਦੀਆਂ ਹਨ। ਪੰਚਾਂ ਦਾ ਕਿਹਾ ਸਿਰ ਮੱਥੇ ਪਰ ਪਰਨਾਲਾ ਓਥੇ ਦਾ ਓਥੇ।'

ਸ਼ਾਮੀਂ ਡਾ. ਸਾਹਿਬ, ਪ੍ਰੋ: ਖੁਰਾਣਾ ਦੇ ਘਰ ਪਧਾਰੇ। ਉਹ ਕੋਠੀ ਦੇ ਲਾਅਨ ਵਿੱਚ ਬੜੀ ਗੰਭੀਰ ਮੁਦਰਾ ਬਣਾ ਕੇ ਕੁਰਸੀ ਵਿੱਚ ਖੁੰਭੇ ਸੋਚੀਂ ਪਏ ਹੋਏ ਸਨ। ਬੈੱਲ ਹੋਣ ਤੇ ਮਿਸਿਜ਼ ਖੁਰਾਣਾ ਨੇ ਹੀ ਬਾਹਰਲਾ ਗੇਟ ਖੋਲ੍ਹਿਆ।

'ਹੈਲੋ ! ਡਾ. ਸਾਹਿਬ ਤੁਸੀਂ?' ਪ੍ਰੋ. ਖੁਰਾਣਾ ਨੇ ਉਨ੍ਹਾਂ ਨੂੰ ਵੇਖ ਕੇ ਸੁਆਗਤ ਵਜੋਂ ਕਿਹਾ।

'ਮੈਂ ਸੋਚਿਆ, ਭਾਈ ਸਾਹਿਬ ਦੀ ਤਬੀਅਤ ਦਾ ਹੀ ਪਤਾ ਲਵਾਂ। ਭਾਬੀ ਜੀ ਕਲੀਨਿਕ ਤੇ ਜੁ ਗਏ ਸਨ।'

'ਪਰ ਕਿਉਂ? ਮੇਰੀ ਤਬੀਅਤ ਤਾਂ ਠੀਕ ਠਾਕ ਏ। ਮਾਮੂਲੀ ਸਿਰ ਪੀੜ ਹੈ। ਹਟ ਜਾਏਗੀ।'

'ਭਾਈ ਸਾਹਿਬ! ਰੋਗ ਨੂੰ ਮਾਮੂਲੀ ਨਹੀਂ ਸਮਝਣਾ ਚਾਹੀਦਾ। ਦਿਮਾਗ ਵਿੱਚ ਟਿਊਮਰ ਵੀ ਤਾਂ ਹੋ ਸਕਦੈ। ਸਕੈਨਿੰਗ ਕਰਵਾ ਕੇ ਹੀ ਪਤਾ ਚਲਦੈ। ਬਿਜਲੀ ਦੇ ਝਟਕੇ ਲਗਾਉਣੇ ਪੈਂਦੇ ਨੇ।'

'ਨਹੀਂ ਨਹੀਂ, ਏਸ ਤਰ੍ਹਾਂ ਦੀ ਕੋਈ ਗੱਲ ਨਹੀਂ।'

'ਫੇਰ ਗੱਲ ਕੀ ਏ? ਕੋਈ ਟੈਨਸ਼ਨ ਲਾ ਲਈ ਹੋਵੇਗੀ।'

ਪ੍ਰੋ: ਸਾਹਿਬ ਗੰਭੀਰ ਹੁੰਦਿਆਂ ਕਹਿਣ ਲੱਗੇ, 'ਟੈਨਸ਼ਨ ਹੈ ਵੀ ਨਹੀਂ ਵੀ।'

'ਕੀ ਮਤਲਬ?'

'ਮਤਲਬ ਇਹ ਕਿ ਜਦੋਂ ਜ਼ਰਾ ਗੰਭੀਰਤਾ ਨਾਲ ਸੋਚਦਾ ਹਾਂ ਤਾਂ ਕਦੀ-ਕਦੀ......।'

'ਪਰ ਐਡਾ ਗੰਭੀਰ ਮਸਲਾ ਕਿਹੜਾ ਪੈਦਾ ਹੋ ਗਿਆ ਹੈ? ਸਪੱਸ਼ਟ ਕਿਉਂ ਨਹੀਂ ਦੱਸਦੇ? ਕਹਿੰਦੇ ਹੋ ਕਿ ਹਿੰਦੋਸਤਾਨ ਦੇ ਸਿਰ ਦਾ ਫਿਕਰ ਕਰੋ। ਆਖਰ ਇਹ ਕੀ ਬੁਝਾਰਤ ਹੈ? ਭਾਬੀ ਜੀ ਤਾਂ ਬਹੁਤ ਹੀ ਪ੍ਰੇਸ਼ਾਨ ਹਨ।'

'ਭਾਈ ਸਾਹਿਬ! ਪ੍ਰੇਸ਼ਾਨ ਤਾਂ ਤੁਹਾਨੂੰ ਮੈਨੂੰ ਸਾਰਿਆਂ ਨੂੰ ਹੀ ਹੋਣਾ ਚਾਹੀਦਾ ਹੈ, ਜੋ ਪ੍ਰੇਸ਼ਾਨ ਨਹੀਂ ਹੁੰਦਾ ਉਸ ਨੂੰ ਪੱਥਰ ਹੀ ਸਮਝੋ। ਇਨਸਾਨੀ ਅਹਿਸਾਸਾਂ ਤੋਂ ਕੋਰਾ ਬੇਸਮਝ! ਮੂਰਖ, ਖੁਦਗਰਜ਼!'

'ਭਾਈ ਸਾਹਿਬ-ਕਿਹੋ ਜੇਹੀਆਂ ਗੱਲਾਂ ਕਰ ਰਹੇ ਹੋ?'

'ਠੀਕ ਹੀ ਤਾਂ ਕਰਦਾ ਹਾਂ। ਤੁਸੀਂ ਅਖ਼ਬਾਰ ਨਹੀਂ ਪੜ੍ਹਦੇ? ਕਦੀ ਸੋਚਿਆ ਹੈ ਕਿ ਹਿੰਦੋਸਤਾਨ ਦੇ ਸਿਰ ਤੇ ਕਿੰਨਾ ਕਰਜ਼ਾ ਚੜ੍ਹ ਚੁਕਿਆ ਹੈ? ਇਹਦਾ ਵਾਲ ਵਾਲ ਕਰਜ਼ਾਈ ਹੈ। ਅਰਬਾਂ ਖਰਬਾਂ ਡਾਲਰ। ਲੇਖਾ ਈ ਕੋਈ ਨਹੀਂ। ਨੇਤਾ ਟਾਹਰਾਂ ਮਾਰਦੇ ਹਨ ਕਿ ਅਸਾਂ ਦੇਸ਼ ਨੂੰ ਇੱਕੀਵੀਂ ਸਦੀ ਵਿੱਚ ਲੈ ਕੇ ਜਾਣੈ। ਮਾਂ ਦਾ ਸਿਰ ਲੈ ਕੇ ਜਾਣੈ ਇਨ੍ਹਾਂ ਨੇ। ਪਿਓ ਵਾਲੀ ਬਣਾਈ ਨੇ ਇਕ ਗਰੀਬੀ ਰੇਖਾ। 36 ਕਰੋੜ ਦੇਵਤੇ ਉਸ ਗਰੀਬੀ ਰੇਖਾ ਤੋਂ ਥੱਲੇ ਪਸ਼ੂਆਂ ਵਰਗਾ ਜੀਵਨ ਜਿਉਂ ਰਹੇ ਹਨ। ਬੇਰੁਜ਼ਗਾਰੀ ਤੇ ਅਰਧ ਬੇਰੁਜ਼ਗਾਰੀ ਨੇ ਬੁਰਾ ਹਾਲ ਕੀਤਾ ਹੋਇਆ ਹੈ ਮੁਲਕ ਦਾ। ਖਾਧ ਖੁਰਾਕ ਦੀਆਂ ਕੀਮਤਾਂ ਅਸਮਾਨੀਂ ਸੈਰ ਕਰਦੀਆਂ ਫਿਰਦੀਆਂ ਹਨ। ਬਹੁ ਕੌਮੀ ਕਾਰਪੋਰੇਸ਼ਨਾਂ ਮੁਲਕ ਦਾ ਸ਼ਿਕੰਜਾ ਕੱਸੀ ਜਾ ਰਹੀਆਂ ਹਨ। ਵੋਟਾਂ ਲੈਣ ਵੇਲੇ ਇਨ੍ਹਾਂ ਦੇ ਲੇਲੇ ਪੇਪੇ ਵੇਖੋ! ਤੇ ਜਦੋਂ ਬਣ ਜਾਂਦੇ ਨੇ ਮਾਲਕ ਓਦੋਂ ਮਾਰਦੇ ਨੇ ਦੁਲੱਤੇ। ਉੱਚੀਆਂ ਵਿਆਜ ਦਰਾਂ ਤੇ ਧੜਾ ਧੜ ਕਰਜ਼ੇ ਚੁੱਕੀ ਜਾ ਰਹੇ ਨੇ। ਕਰਜ਼ੇ ਦੀ ਅਦਾਇਗੀ ਦੀ ਰਕਮ ਇਕ ਅਰਬ ਕਰੋੜ ਤੋਂ ਟੱਪ ਗਈ ਹੈ। ਪਰ ਇਨ੍ਹਾਂ ਨੂੰ ਕੀ? ਇਹ ਆਪਣੀ ਨਾਦਰਸ਼ਾਹੀ ਲੁੱਟ ਕਰਕੇ ਤੁਰਦੇ ਬਨਣਗੇ।'

'ਪਰ, ਆਪਾਂ ਕੀ ਕਰ ਸਕਦੇ ਹਾਂ?'

'ਇਹੀ ਤਾਂ ਮਾਮਲਾ ਹੈ ਜੋ ਬੇਚੈਨ ਕਰ ਰਿਹਾ ਹੈ। ਬੁੱਧੀਜੀਵੀ, ਡਾਕਟਰ, ਵਕੀਲ, ਲੇਖਕ, ਪੱਤਰਕਾਰ ਸਭ ਆਪੋ ਆਪਣੇ ਖੋਲ ਵਿੱਚ ਵੜੇ ਬੈਠੇ ਹਨ। ਲੋਕਾਂ ਨੂੰ ਚੇਤੰਨ ਕਰਨ ਤੇ ਲਾਮਬੰਦ ਕਰਨ ਦਾ ਕੰਮ ਕੋਈ ਨਹੀਂ ਜੇ ਕਰ ਰਿਹਾ।'

'ਤੁਹਾਡੇ ਵਰਗੇ ਚਿੰਤਕ ਤੇ ਲੇਖਕ ਜੁ ਕਰ ਰਹੇ ਹਨ। ਸੋਚ ਰਹੇ ਹਨ ਤੇ ਸੋਚ ਸੋਚ ਕੇ ਸਿਰ ਦਰਦ ਪੱਲੇ ਬੰਨ੍ਹ ਰਹੇ ਹਨ।'

ਮਿਸਿਜ਼ ਖੁਰਾਣਾ ਚਾਹ ਲੈ ਕੇ ਆ ਗਏ। ਆਖਰੀ ਸ਼ਬਦ ਉਹਨੇ ਵੀ ਸੁਣ ਲਏ। ਕਹਿਣ ਲੱਗੀ-ਲਓ, ਚਾਹ ਪੀਓ। ਚਾਹ ਪੀ ਕੇ ਪਹਿਲਾਂ ਆਪਣਾ ਆਪਣਾ ਸਿਰ ਠੀਕ ਕਰੋ ਤੇ ਫੇਰ ਸਾਰੇ ਤਕੜੇ ਹੋ ਕੇ ਹਿੰਦੋਸਤਾਨ ਦਾ ਸਿਰ ਠੀਕ ਕਰਾਂਗੇ?'

ਪ੍ਰੋ. ਸਾਹਿਬ ਵੀ ਠਾਹਕਾ ਮਾਰ ਕੇ ਹੱਸ ਪਏ। ਸਿਰ ਦਾ ਸਾਰਾ ਦਰਦ ਹਾਸੇ ਵਿੱਚ ਅਲੋਪ ਹੋ ਗਿਆ।

# ਆਧੁਨਿਕ ਦੋਹੇ

*ਡਾ. ਹਰਨੇਕ ਸਿੰਘ 'ਕੋਮਲ' ਮਲੋਟ*
*9317761414*

ਮੈਂ ਹਾਂ ਅਕਸਰ ਸੋਚਦਾ, ਸੁਬਹ-ਸਵੇਰੇ ਸ਼ਾਮ।
ਜੂਠੇ ਮੇਰੇ ਹੋਂਠ ਨੇ, ਸੁੱਚਾ ਤੇਰਾ ਨਾਮ॥

ਮਿਟ ਜਾਂਦਾ ਹੈ ਆਦਮੀ, ਮਿਟਦੀ ਕਦੇ ਨਾ ਭੁੱਖ।
ਮੁੱਕ ਜਾਂਦਾ ਹੈ ਆਦਮੀ, ਮੁੱਕਣ ਕਦੇ ਨਾ ਦੁੱਖ॥

ਮਨ ਵਿੱਚ ਕਿੱਸਾ ਹੀਰ ਦਾ, ਚਿੰਤਨ ਗਹਿਰ ਗੰਭੀਰ।
ਜੰਮੇਂ ਨਾ ਘਰ ਕਿਸੇ ਦੇ, ਨਾ ਰਾਂਝਾ, ਨਾ ਹੀਰ॥

ਜਣੇ-ਖਣੇ ਦੇ ਸਾਹਮਣੇ, ਦਿਲ ਦੀ ਗੰਢ ਨਾ ਖੋਲ੍ਹ।
ਬੇ-ਅਦਬਾਂ ਦੇ ਸ਼ਹਿਰ ਵਿੱਚ, ਵੰਡ ਨਾ ਅਦਬੀ ਬੋਲ॥

ਜੋ ਸੀ ਮਨ ਵਿੱਚ ਮਹਿਕਦਾ, ਕਿੱਧਰ ਗਿਆ ਗੁਲਾਬ।
ਦਿਲ ਬਣ ਕੇ ਸੀ ਧੜਕਦਾ, ਕਿੱਧਰ ਗਿਆ ਪੰਜਾਬ॥

ਸਮਝਣ ਕਦੇ ਨਾ ਬੇ-ਸਮਝ, ਸੁਣ ਵਡਮੁੱਲੀ ਬਾਤ।
ਟਿੱਬਿਆਂ ਉੱਤੇ ਹੋ ਗਈ, ਸਮਝ ਲਓ ਬਰਸਾਤ॥

ਵਧਦੀ ਹੈ ਜਦ ਲਾਲਸਾ, ਹੋਵੇ ਬੁੱਧ ਪਲੀਤ।
ਰੱਜ ਕੇ ਵੀ ਨਾ ਰੱਜਦਾ, ਭੁੱਖੀ ਜਿਸ ਦੀ ਨੀਤ॥

ਬਦਲੀ ਜਿਸ ਨੇ ਦੋਸਤੋ, ਮਾਨਵ ਦੀ ਤਕਦੀਰ।
ਨਾਨਕ ਦੀ ਇਹ ਕਲਮ ਹੈ, ਗੋਬਿੰਦ ਦੀ ਸ਼ਮਸ਼ੀਰ॥

ਹੁੰਦੇ ਸੁਪਨੇ ਹੋਰ ਨੇ, ਹੁੰਦਾ ਹੈ ਸੱਚ ਹੋਰ।
ਦੋਹਾਂ ਵਿਚਲਾ ਫਾਸਲਾ, ਦੇਵੇ ਰੂਹ ਨੂੰ ਖੋਰ॥

ਡਰਦੇ ਨੇ ਉਹ ਸੱਚ ਤੋਂ, ਸੱਚ ਨਾ ਜਿਨ੍ਹਾਂ ਕੋਲ।
ਭਾਂਬੜ ਦਿੰਦੇ ਬਾਲ ਨੇ, ਇੱਕ-ਦੋ ਸੱਚੇ ਬੋਲ॥

ਜਾਵੇ ਬੇਟੀ ਓਸ ਘਰ, ਕਦਰ ਕਰੇ ਪਰਿਵਾਰ।
ਪਾਠਕ ਮਿਲੇ ਕਿਤਾਬ ਨੂੰ, ਕਰੇ ਜੋ ਦਿਲੋਂ ਪਿਆਰ॥

ਬਦ-ਤੋਂ-ਬਦਤਰ ਹੋ ਗਏ, ਜਾਪਣ ਇਉਂ ਹਾਲਾਤ।
ਜੰਗਲ ਦੇ ਵਿੱਚ ਉੱਤਰੇ, ਜਿਵੇਂ ਹਨੇਰੀ ਰਾਤ॥

ਆਉਂਦੇ-ਜਾਂਦੇ ਆਦਮੀ, ਰਹਿੰਦਾ ਨਹੀਂ ਨਿਸ਼ਾਨ।
ਪੈੜਾਂ ਜਾਂਦੇ ਛੱਡ ਜੋ, ਉਹ ਨੇ ਲੋਕ ਮਹਾਨ॥

ਲੋਕਾਂ ਖ਼ਾਤਿਰ ਮਰ ਮਿਟੇ, ਧੰਨ ਨੇ ਉਹ ਮਨੁੱਖ।
ਛਾਂ ਉਨ੍ਹਾਂ ਦੀ ਯਾਦ ਹੈ, ਕੋਲ ਨਾ ਭਾਵੇਂ ਰੁੱਖ॥

ਸੱਚੀ-ਮੁੱਚੀ ਮਹਿਕ ਨੂੰ, ਉਹ ਗਿਆ ਹੈ ਭੁੱਲ।
ਕਮਰੇ ਵਿੱਚ ਸਜਾ ਲਏ, ਕਾਗ਼ਜ਼ ਦੇ ਕੁੱਝ ਫੁੱਲ॥

ਦਫ਼ਨ ਦਿਲ ਵਿੱਚ ਹੋ ਗਏ, ਕਿੰਨੇ ਖ਼ਾਬ-ਖਿਆਲ।
ਭਰ ਗਈ ਇਕ ਤਸਵੀਰ ਹੈ, ਮਿੱਟੀ-ਘੱਟੇ ਨਾਲ॥

ਸੋਚੇ, ਬਿਰਧ ਸਰੀਰ 'ਤੇ, ਜਾਏ ਨਾ ਆਲਸ ਜੰਮ।
ਕਰਦਾ ਅਜੇ ਬਜ਼ੁਰਗ ਹੈ, ਨਿੱਕੇ-ਨਿੱਕੇ ਕੰਮ॥

ਰੰਗ-ਬਰੰਗੇ ਬੁੱਤ ਇਹ, ਰੰਗਾ ਦਾ ਸੰਸਾਰ।
ਬੁੱਤਾਂ ਵਿਚੋਂ ਭਾਲ ਨਾ, ਸੱਚਾ ਮੋਹ-ਪਿਆਰ॥

ਹੱਸਣ ਦੇ ਲਈ ਰਿਹਾ ਨਾ, ਕੁਝ ਵੀ ਲੋਕਾਂ ਪਾਸ।
ਹੁਣ ਤਾਂ 'ਰੌਣਕ ਰਾਮ ਵੀ, ਰਹਿੰਦੈ ਬੜਾ ਉਦਾਸ॥

ਦਾਇਰੇ ਅੰਦਰ ਕੈਦ ਹੈ, ਜੀਵਨ ਦਾ ਅੰਦਾਜ਼।
ਉਸ ਬੰਦੇ ਦੀ ਸੋਚ ਹੈ, ਕੁੱਕੜ ਦੀ ਪਰਵਾਜ਼॥

# ਪਾਰਟੀ ਫੰਡ

ਰਣਜੀਤ ਆਜ਼ਾਦ ਕਾਂਝਲਾ
06280608609

‘ਨਮਸਤੇ, ਨਮਸਤੇ....। ਕੌਣ..’ ਦੁਵੱਲੀ ਫਤਹਿ ਸਲਾਮ ਹੋਣ ਉਪਰੰਤ ਉਸ ਨੇ ਆਪਣੇ ਬਾਰੇ ਜਾਣਕਾਰੀ ਦਿੰਦਿਆਂ ਆਪਣੇ ਇਲਾਕੇ ਦੇ ਮੰਤਰੀ ਜੀ ਨਾਲ ਫੋਨ ’ਤੇ ਸੰਪਰਕ ਕੀਤਾ ਤੇ ਨਾਲ ਹੀ ਹਲਕੇ ਵਿੱਚ ਮੰਤਰੀ ਜੀ ਦੀ ਚੋਣ-ਮੁਹਿਮ ਦੌਰਾਨ ਨਿਭਾਏ ਆਪਣੇ ਰੋਲਦਾ ਜ਼ਿਕਰ ਵੀ ਕੀਤਾ।

‘ਅੱਛਾ..ਅੱਛਾ..।। ਪਿਆਰਿਓ,ਤੁਸੀਂ ਹੋ। ਹੋਰ ਸੁਣਾਓ ਕੀ ਹਾਲ ਐ ਤੁਹਾਡਾ..’ ਮੰਤਰੀ ਜੀ ਦੀ ਮਿੱਠੀ ਆਵਾਜ਼ ਜੌਂਗੇ ’ਚੋਂ ਕਿਰ ਰਹੀ ਸੀ। ‘ਜੀ ਮੇਰਾ ਇੱਕ ਛੋਟਾ ਜਿਹੀ ਕੰਮ ਹੀ ਕਰਵਾ ਦਿਉ ਆਪਣਾ ਇੱਕ ਖਾਸ ਮਿੱਤਰ ਐ,ਉਹਦੀ ਬਦਲੀ ਕਰਵਾਉਣੀ ਐ’ ਉਹ ਨਿੰਮਰਤਾ ਭਰੀ ਬੋਲੀ ਵਿੱਚ ਮੰਤਰੀ ਨੂੰ ਅਪੀਲ ਜਿਹੀ ਕਰ ਰਿਹਾ ਸੀ।

‘ਸੱਜਣੋ। ਕੰਮ ਛੋਟਾ ਜਿਹਾ ਨਹੀ, ਇਹ ਤਾਂ ਅਜਕੱਲੇ ਬਹੁਤ ਵੱਡਾ ਕੰਮ ਐ ਥੋਨੂੰ ਪਤਾ ਈ ਐ ਕਿ ਚੋਣਾਂ ਵਿੱਚ ਪੈਸਾ ਪਾਣੀ ਵਾਂਗੂੰ ਵਹਾਇਆ ਜਾਂਦੈ, ਤਾਂ ਕਿਤੇ ਜਾ ਕੇ ਉਮੀਦਵਾਰ ਮੈਦਾਨ ਵਿੱਚ ਉਤਰਦੇ। ਤੁਸੀਂ ਅਪਣੇ ਮਿੱਤਰ ਨੂੰ ਕਹਿਣਾ ਕਿ ‘ਪਾਰਟੀ ਫੰਡ’ ਪੰਜਾਹ ਕੁ ਹਜ਼ਾਰ ਰੁਪਏ ਮੇਰੇ ਪਾਸ ਜਮੑਾਂ ਕਰਵਾ ਦਿਉ, ਬਦਲੀ ਉਨਾ ਦੀ ਜਿੱਥੇ ਕਹਿਣਗੇ, ਓਥੇ ਹੀ ਕਰਵਾ ਦਿਆਂਗੇ’ ਮੰਤਰੀ ਜੀ ਦਾ ਜਵਾਬ ਉਹਦੇ ਕੰਨਾਂ ਵਿੱਚ ਕਾਜ਼ੀ ਵੱਲੋਂ ਸੁਣਾਏ ਫੈਸਲੇ ਵਾਂਗ ਰੜਕ ਰਿਹਾ ਸੀ।

‘..ਚੰਗਾ.. ਜੀ.. ਫਿਰ ਨ...ਮ..ਸ..ਤੇ..’ ਐਨਾ ਕਹਿੰਦਿਆਂ ਉਹਦਾ ਰਸੀਵਰ ਵਾਲਾ ਹੱਥ ਢਿੱਲਾ ਪੈ ਗਿਆ।

—0—

# ਵੋਟ ਤੇ ਨੋਟ

ਰਣਜੀਤ ਆਜ਼ਾਦ ਕਾਂਝਲਾ
06280608609

‘ਗੇਜਿਆ, ਐਤਕੀ ਵੋਟ ਫੇਰ ਕਿਹੜੀ ਪਾਲਟੀ ਨੂੰ ਪਾਉਣੀ ਐ ?’ ਗਿੰਦਰ ਨੇ ਖੇਤੋਂ ਮੁੜੇ ਗੇਜੇ ਨੂੰ ਪੁੱਛਿਆ। ‘ ਯਾਰ ਅਸਲਪੁੱਛਦੈਂ, ਕਿਸੇ ਨੂੰ ਵੀ ਪਾਉਣ ਨੂੰ ਉਕਾ ਹੀ ਚਿੱਤ ਨੀ ਕਰਦਾ ਸਭ ਇੱਕ ਦੂਜੇ ਦੇ ਪੋਤੜੇ ਫਰੋਲੀ ਜਾਂਦੇ ਐ ਇਹਨਾ ’ਚੋਂ ਕੋਈ ਦੁੱਧ-ਧੋਤਾ ਨੀ। ਸਭ ਇੱਕੋ ਥੈਲੀ ਦੇ ਵੱਟੇ ਨੇ ਮਹਿੰਗਾਈ ਤਾਂ ਦੇਖ ਕਿਮੇ ਗਿੰਦਰਾ ਟੁੱਟੇ ਛਿੱਤਰ ਵਾਂਗੂੰ ਵਧੀ ਜਾਂਦੀ ਐ ਕਿਸੇ ਚੀਜ਼ ਦਾ ਭਾਅ ਹੈ’ ਗੇਜੇ ਨੇ ਦੱਬੋ ਸਾਹੀਂ ਸਭ ਕੁੱਝ ਤਲਖ਼ ’ਚ ਕਿਹਾ। ‘ਜਿਹੜਾ ਦੇਉ ਵੋਟ, ਉਹਨੂੰ ਦਿਉ ਵੋਟ। ਮਨ੍ਹਚ ਰੱਖੋ ਖੋਟ, ਹੋਰ ਨੂੰ ਦਿਉ ਵੋਟ।’ ਗਿੰਦਰ ਨੇ ਲੋਰ ਵਿੱਚ ਆਉਂਦਿਆ ਇਹ ਕਾਵਿਕ ਦਲੀਲ ਦਿੱਤੀ ਤੇ ਨਾਲ ਹੀ ਕਿਹਾ ਕਿ ਇਹ ਨੋਟ ਵੀ ਆਪਣੀਆਂ ਜ਼ੇਬਾਂ ਵਿੱਚੋਂ ਮੁਛੇ ਹੋਏ ਨੇ,ਕਿਹੜਾ ਇਹਨਾਂ ਦੀ ਕਿਰਤ ਕਮਾਈ ’ਚੋਂ..’

ਦੋਵੇਂ ਖਿੜ-ਖਿੜਾ ਕੇ ਹੱਸੇ ਤੇ ਵੋਟ ਪਾਉਣ ਦਾ ਮਨ ਬਣਾ ਲਿਆ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ ’ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

*ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਅਵਤਾਰ ਪੁਰਬ ਨੂੰ ਸਮਰਪਿਤ*

# ਸੱਚਾ ਸਾਥੀ

*ਰਮੇਸ਼ ਬੱਗਾ ਚੋਹਲਾ*
9463132719

ਵਾਂਗ ਭਰਾਵਾਂ ਰੱਖਿਆ ਜਿਸਨੂੰ
ਜਾਣਿਆਂ ਨਾ ਬਿਗਾਨਾ।
ਗੁਰੂ ਨਾਨਕ ਦਾ ਸੱਚਾ ਸਾਥੀ ਸੀ ਭਾਈ ਮਰਦਾਨਾ।
ਧਿਆਨ ਲਗਾ ਕੇ ਗੁਰੂ ਨਾਨਕ
ਜਦ ਦੇਖਿਆ ਜਗਤ ਜਲੰਦਾ,
ਆਪਣੇ ਸਫ਼ਰ ਦਾ ਸਾਥ ਬਣਾ ਲਿਆ
ਉਸ ਨੇ ਹੁਕਮੀ ਬੰਦਾ,
ਵਿਚ ਹੁਕਮ ਦੇ ਰਹਿ ਕੇ ਜਿਹੜਾ
ਛੇੜਦਾ ਰਿਹਾ ਤਰਾਨਾ।
ਗੁਰੂ ਨਾਨਕ........................।
ਲਾ ਮੋਢੇ ਨਾਲ ਮੋਢਾ ਜਿਸ ਨੇ
ਲੰਮੇ ਪੰਧ ਨਿਬੇੜੇ,
ਦੁੱਖ ਭੁੱਖ ਦੇ ਵਿਚ ਵੀ ਲੱਗਾ ਰਿਹਾ ਗੁਰੂ ਦੇ ਨੇੜੇ,
ਜਿਸ ਪਾਸੇ ਨੂੰ ਆਖਿਆ ਬਾਬੇ
ਉਧਰ ਹੋਇਆ ਰਵਾਨਾ।
ਗੁਰੂ ਨਾਨਕ........................।
ਸੁਰਤ ਜੋੜ ਕੇ ਸੱਚ ਨਾਲ
ਬਾਬੇ ਬਾਣੀ ਜਦੋਂ ਉਚਾਰੀ,
ਨਾਲ ਰਬਾਬ ਦੇ ਭਾਈ ਮਰਦਾਨੇ
ਸੰਗੀਤ ਦੇ ਵਿਚ ਸ਼ਿੰਗਾਰੀ,
ਰੱਬੀ ਰੰਗ ਵਿਚ ਰਹਿ ਕੇ ਜਿਸਦੀ
ਪਹੁੰਚ ਹੋਈ ਰਬਾਨਾ।
ਗੁਰੂ ਨਾਨਕ........................।
ਨਾਲ ਤਾਰ ਦੇ ਇਕਸੁਰ ਹੁੰਦਾ
ਜਦ ਸੀ ਸ਼ਬਦ ਇਲਾਹੀ,
ਠੱਗ ਬਿਰਤੀਆਂ ਵਾਲੇ ਵੀ
ਫਿਰ ਕਰਦੇ ਸਨ ਵਡਿਆਈ,
ਦੁਨੀਆਂ ਦੇ ਵਿਚ ਦੋਵਾਂ ਵੰਡਿਆ
ਰਲ ਕੇ ਨਾਮ ਖਜ਼ਾਨਾ।
ਗੁਰੂ.............................।
ਮਾਈ ਲੱਖੋ ਤੇ ਭਾਈ ਬਦਰੇ ਦੀਆਂ ਸੀ ਅੱਖੀਆਂ ਦਾ
ਤਾਰਾ,
ਗੁਰੂ ਨਾਨਕ ਦੇਵ ਨੂੰ ਭਾਈ ਮਰਦਾਨਾ
ਜਾਨੋਂ ਵੱਧ ਪਿਆਰਾ,
'ਚੋਹਲੇ' ਵਾਲਾ 'ਬੱਗਾ' ਉਸ ਦਾ ਪੇਸ਼ ਕਰੇ ਅਫ਼ਸਾਨਾ।
ਗੁਰੂ ਨਾਨਕ ਦਾ ਸੱਚਾ ਸਾਥੀ ਸੀ ਭਾਈ ਮਰਦਾਨਾ।

—0—

# ਨਾਨਕ ਦੀ ਸਰਦਾਰੀ

*ਲਛਮਣ ਦਾਸ ਸ਼ਰਮਾ*
*8198802402*

ਐਧਰ ਨਾਨਕ ਉਧਰ ਨਾਨਕ, ਨਾਨਕ ਦੀ ਸਰਦਾਰੀ
ਹਿੰਦ ਵੀ ਨਾਨਕ, ਪਾਕ ਵੀ ਨਾਨਕ, ਨਾਨਕ ਦੁਨੀਆਂ ਸਾਰੀ

ਗੁਰੂ ਨਾਨਕ ਨੂੰ ਮੰਨਣ ਵਾਲੇ ਕਰਦੇ ਚਿਰੋਂ ਉਡੀਕਾਂ
26/28-11-18 ਆ ਗਈਆਂ ਸ਼ੁੱਭ ਤਰੀਕਾਂ
ਕਰਤਾਰਪੁਰੇ ਦਾ ਖੁੱਲ ਗਿਆ ਲਾਂਘਾ ਖੁਸ਼ੀਆਂ ਹੋ ਗਈਆਂ ਭਾਰੀ
ਐਧਰ ਨਾਨਕ ਉਧਰ ਨਾਨਕ ........ ।

ਸੱਤਰ ਸਾਲਾਂ ਵਿੱਚ ਅਰਦਾਸਾਂ ਕੀਤੀਆਂ ਲੱਖ ਕਰੋੜਾਂ
26/28-11-18 ਨੂੰ ਪੂਰਨ ਹੋ ਗਈਆਂ ਲੋੜਾਂ
ਕ੍ਰਿਕਟ ਖਿਡਾਰੀ ਖੇਡੇ ਐਸਾ ਜਿੱਤ ਗਏ ਦੋਨੋ ਪਾਰੀ
ਐਧਰ ਨਾਨਕ ਉਧਰ ਨਾਨਕ ........ ।

ਹਿੰਦੂ ਕਹਿੰਦੇ ਸੰਤ ਹੈ ਸਾਡਾ ਮੁਸਲਿਮ ਕਹਿਣ ਫਕੀਰ
ਤਿੱਬਤੀ ਕਹਿੰਦੇ ਨਾਨਕ ਲਾਮਾ ਸਾਡਾ ਵੱਡਾ ਵਜੀਰ
ਚਾਰ ਉਦਾਸੀਆਂ ਕਰਕੇ ਨਾਨਕ ਦੁਨੀਆਂ ਤਾਰੀ ਸਾਰੀ
ਐਧਰ ਨਾਨਕ ਉਧਰ ਨਾਨਕ ........ ।

ਰਾਵੀ ਕਿਨਾਰੇ ਵਿੱਚ ਬੁਢਾਪੇ ਲਾਇਆ ਨਾਨਕ ਡੇਰਾ
ਕਿਰਤ ਕੀਤੀ ਵੰਡਕੇ ਛਕਿਆ ਜਪਿਆ ਨਾਮ ਬਥੇਰਾ
ਕਰਤਾਰਪੁਰੇ ਵਿੱਚ ਨਾਨਕ ਬਾਬੇ ਉਮਰ ਬਤਾਈ ਸਾਰੀ,

ਐਧਰ ਨਾਨਕ ਉਧਰ ਨਾਨਕ, ਨਾਨਕ ਦੀ ਸਰਦਾਰੀ
ਹਿੰਦ ਵੀ ਨਾਨਕ, ਪਾਕ ਵੀ ਨਾਨਕ, ਨਾਨਕ ਦੁਨੀਆਂ ਸਾਰੀ

—0—

# ਜਨਨੀ ਜਨੇ ਤਾਂ ਭਗਤ ਜਨ, ਕੈ ਦਾਤਾ ਕੈ ਸੂਰ॥
# ਨਹੀਂ ਤਾਂ ਜਨਨੀ ਬਾਂਝ ਰਹੇ, ਕਾਹੇ ਗਵਾਵੈ ਨੂਰ॥


ਡਾ. ਗੁਰਦੀਪ ਸਿੰਘ

ਨਾਲ ਨੱਥੀ ਤਸਵੀਰ ਡਾਕਟਰ ਗੁਰਦੀਪ ਸਿੰਘ, ਔਰਥੋਪੈਡਿਕ ਸਰਜਨ ਦੀ ਹੈ ਜਿਨ੍ਹਾਂ ਦਾ ਦੇਹਾਂਤ ਹੋ ਚੁੱਕਾ ਹੈ। ਇਹ ਬੜੇ ਡਿਸਪਲਨਡ ਪਸੰਦ ਮਨੁੱਖ ਸਨ। ਜਿਵੇਂ ਤੁਹਾਨੂੰ ਪਤਾ ਹੀ ਹੈ ਮੈਂ ਇੱਕ ਖਿਡਾਰੀ ਹਾਂ। ਇਨ੍ਹਾਂ ਦੇ ਇਲਾਜ ਕਰਨ ਕਰਕੇ ਹੀ ਠੀਕ ਹੋਇਆ ਹਾਂ। ਜਦੋਂ ਮੈਂ ਹਸਪਤਾਲ ਵਿੱਚ ਵਾਰਡ ਨੰਬਰ, 4 ਰਜਿੰਦਰਾ ਹਸਪਤਾਲ ਵਿੱਚ ਭਰਤੀ ਸੀ ਤਾਂ ਆਪ ਸ਼ਾਮ ਨੂੰ ਰੋਜ 6.00 ਵਜੇ ਮਰੀਜ਼ਾਂ ਨੂੰ ਦੇਖਣ ਆਇਆ ਕਰਦੇ ਸੀ। ਇੱਕ ਦਿਨ ਮੈਨੂੰ ਉਦਾਸ ਦੇਖ ਕੇ ਉਹ ਹੱਸ ਪਏ ਅਤੇ ਕਹਿਣ ਲੱਗੇ ਕਿ ਉਨ੍ਹਾਂ ਦੇ ਇੱਕ ਦੋਸਤ ਪ੍ਰੋ: ਐਨ.ਐਸ. ਕਪੂਰ ਉਨ੍ਹਾਂ ਨੂੰ ਇੱਕ ਬੜੀ ਹੀ ਖ਼ੂਬਸੂਰਤ ਗੱਲ ਸੁਣਾਈ ਹੈ ਜੋ ਕਿ ਉਲਪਿੰਕ ਖਿਡਾਰੀਆਂ ਦੇ ਬਾਰੇ ਹੈ। ਕਪੂਰ ਸਾਹਿਬ ਕਹਿੰਦੇ ਸਨ ਕਿ ਤਕਰੀਬਨ 10 ਲੱਖ ਖਿਡਾਰੀ ਹਰ ਸਾਲ ਉਲਪਿੰਕ ਦੀਆਂ ਗੇਮਾਂ ਵਿੱਚ ਹਿੱਸਾ ਲੈਂਦੇ ਹਨ। ਇਹ 10 ਲੱਖ ਜਵਾਨ 4 ਸਾਲ ਨਿਰੰਤਰ ਕਰੜਾ ਅਭਿਆਸ ਕਰਦੇ ਹਨ ਪਰ ਮੁਕਾਬਲੇ ਸਮੇਂ ਇਨ੍ਹਾਂ ਵਿਚੋਂ 9 ਲੱਖ 90 ਹਜ਼ਾਰ ਝੜ ਜਾਂਦੇ ਹਨ ਅਤੇ ਕੇਵਲ 10 ਹਜ਼ਾਰ ਹੀ ਰਹਿ ਜਾਂਦੇ ਹਨ ਜਿਹੜੇ ਕੇਵਲ 300 ਮੈਡਲ ਲਈ ਉਲਪਿੰਕ ਵਿੱਚ 15 ਦਿਨ ਆਪਸ ਵਿੱਚ ਭਿੜਦੇ ਹਨ। ਜਿਥੇ ਹਰ ਮੁਕਾਬਲਾ ਵਿਸ਼ਵ ਪੱਧਰ ਦਾ ਹੁੰਦਾ ਹੈ। ਸਾਰਾ ਵਿਸ਼ਵ ਮੁਕਾਬਲੇ ਖੇਡਣ ਲਈ ਆਉਂਦਾ ਹੈ। ਸਾਰਾ ਵਿਸ਼ਵ ਮੁਕਾਬਲਾ ਵੇਖਦਾ ਹੇ। ਇਹ ਸਾਰਾ ਕੁਝ ਉਲਪਿੰਕ ਖੇਡਾਂ ਵਿੱਚ ਇੱਕ ਸੋਨੇ ਦਾ ਤਮਗਾ ਜਿੱਤਣ ਲਈ ਕਰਨਾ ਪੈਂਦਾ ਹੈ। ਬਹੁਤ ਉੱਚਾ ਉਦੇਸ਼ ਮਿਥਣਾ ਪੈਂਦਾ ਹੈ। ਨੀਂਦ ਤਿਆਗਨੀ ਪੈਂਦੀ ਹੈ। ਸਿਖਰ ਦਾ ਅਨੁਸ਼ਾਸ਼ਨ ਅਪਨਾਉਣਾ ਪੈਂਦਾ ਹੈ।

ਦਸ ਸਾਲ ਨਿਰੰਤਰ ਯਤਨ ਕਰਨਾ ਪੈਂਦਾ ਹੈ। ਆਪਣੇ ਆਪ ਨੂੰ ਕੋਚ ਦੇ ਹਵਾਲੇ ਕਰਨਾ ਪੈਂਦਾ ਹੈ। ਉਵੇਂ ਕਰਨਾ ਪਵੇਗਾ ਜਿਵੇਂ ਉਹ ਕਹੇਗਾ, ਜਿਵੇਂ ਉਹ ਚਾਹੇਗਾ। ਇਤਨਾ ਕੁਝ ਕਹਿ ਕੇ ਉਹ ਮੇਰੇ ਵੱਲ ਵੇਖਣ ਲੱਗ ਪਏ ਮੈਂ ਮੁਸਕਰਾ ਪਿਆ ਤੇ ਉਹ ਵੀ ਹੱਸ ਪਏ।

ਤੁਸੀਂ ਸਰਦਾਰ ਸਾਹਿਬ ਕੌਮ ਦੀਆਂ ਤਰਕਾਲਾਂ ਵਿੱਚ ਦੁਪਹਿਰ ਬਣ ਕੇ ਚਮਕਣਾ ਹੈ ਹਾਰ ਨਹੀਂ ਮੰਨਣੀ ਮੈਂ ਤੁਹਾਡੇ ਨਾਲ ਹਾਂ।

ਇਹੋ ਜਿਹੇ ਸਖਸ਼ੀਅਤ ਦੇ ਮਾਲਕ ਡਾ. ਗੁਰਦੀਪ ਸਿੰਘ ਸਨ ਜਿਨ੍ਹਾਂ ਨੂੰ ਮੈਂ 87 ਸਾਲ ਦੀ ਉਮਰ ਵਿੱਚ ਪਹੁੰਚ ਕੇ ਸਰਧਾਂਜਲੀ ਦੇ ਪੁਸ਼ਪ ਅਰਪਿਤ ਕਰ ਰਿਹਾ ਹਾਂ।

*ਸਮਪੂੰਰਨ ਸਿੰਘ*
*9417924009*

